# ਮਰਿਆ ਹੋਇਆ ਚੰਨ

ਉਪੇਂਦਰ ਕਿਸ਼ੋਰ ਦਾਸ

ਅਨੁਵਾਦ

ਮਹਿੰਦਰ ਕੌਰ ਗਿਲ (ਡਾ.)

ਨੈਸ਼ਨਲ ਬੁਕ ਟਰੱਸਟ, ਇੰਡੀਆ, ਨਵੀਂ ਦਿੱਲੀ

# ਭੂਮਿਕਾ

ਭਾਰਤ ਦੇ ਹੋਰ ਪ੍ਰਾਂਤਾਂ ਦੀ ਤਰ੍ਹਾਂ ਉੜੀਆ ਸਾਹਿੱਤ ਵਿਚ ਵੀ ਨਾਵਲ ਇਕ ਨਵੇਂ ਸਾਹਿੱਤ ਰੂਪ ਕਰਕੇ ਬੀਤੀ ਸ਼ਤਾਬਦੀ ਦੇ ਅੰਤਿਮ ਤਿੰਨ ਦਹਾਕਿਆਂ ਵਿਚ ਹੀ ਹੋਂਦ ਵਿਚ ਆਇਆ ਹੈ। ਇਹ ਕਹਿਣਾ, ਉਚਿਤ ਨਹੀਂ ਹੋਵੇਗਾ ਕਿ ਇਹ ਨਾਵਲ ਅੰਗਰੇਜ਼ੀ ਨਾਵਲਾਂ ਦੇ ਆਦਰਸ਼ਾਂ ਉਪਰ ਲਿਖੇ ਗਏ। ਉਮੇਸ਼ ਚੰਦਰ ਸਰਕਾਰ ਦੁਆਰਾ ਲਿਖਿਤ ਅਤੇ ਸੰਨ 1888 ਈ: ਵਿਚ ਪ੍ਰਕਾਸ਼ਿਤ ਪਦਮਾਵਲੀ ਨੂੰ ਪਹਿਲਾ ਸੰਪੂਰਣ ਉੜੀਆ ਨਾਵਲ ਮੰਨਿਆ ਜਾਂਦਾ ਹੈ। ਇਸ ਪੁਸਤਕ ਦੇ ਪ੍ਰਕਾਸ਼ਿਤ ਹੋਣ ਤੋਂ ਦਸ ਵਰ੍ਹੇ ਪਹਿਲਾਂ ਰਾਮ ਸ਼ੰਕਰ ਰਾਇ ਦੁਆਰਾ ਰਚਿਤ ਸੌਦਾਮਿਣੀ ਨਾਮਕ ਇਕ ਇਤਿਹਾਸਕ ਨਾਵਲ ਸਾਹਮਣੇ ਆਇਆ। ਉਸ ਦੇ ਕੁਝ ਅੰਸ਼ ਇਕ ਤਤਕਾਲੀਨ ਮਾਸਿਕ ਪੱਤਰ ਵਿਚ ਲੜੀਵਾਰ ਕਿਸ਼ਤਾਂ ਦੇ ਰੂਪ ਵਿਚ ਛਪੇ ਸਨ। ਬਾਅਦ ਵਿਚ, ਪੁਸਤਕ ਰੂਪ ਵਿਚ ਪ੍ਰਕਾਸ਼ਿਤ ਨਾ ਹੋਣ ਕਾਰਣ ਇਹ ਪੂਰਾ ਨਹੀਂ ਹੋ ਸਕਿਆ ਸੀ, ਅਜੇਹਾ ਮੰਨਿਆ ਜਾਂਦਾ ਹੈ। ਕੁਲ ਮਿਲਾ ਕੇ, ਉਮੇਸ਼ ਚੰਦਰ ਨੂੰ ਹੀ ਪ੍ਰਥਮ ਉੜੀਆ-ਨਾਵਲਕਾਰ ਹੋਣ ਦਾ ਗੌਰਵ ਪ੍ਰਾਪਤ ਹੈ।

ਪਦਮਾਵਲੀ ਇਕ ਇਤਿਹਾਸਕ ਨਾਵਲ ਹੈ। ਸੰਨ 1835 ਈ: ਵਿਚ ਉੜੀਸਾ ਦੇ ਨੀਲਗਿਰੀ ਨਾਮਕ ਪ੍ਰਾਚੀਨ ਗੜਜਾਤ ਵਿਚ ਹੋਈ ਇਕ ਸੱਚੀ ਘਟਨਾ ਨੂੰ ਆਧਾਰ ਬਣਾ ਕੇ ਇਹ ਨਾਵਲ ਲਿਖਿਆ ਗਿਆ ਹੈ। ਇਹ ਉੜੀਸਾ ਦੇ ਇਤਿਹਾਸ ਦੀ ਕਿਸੇ ਯਾਦਗਾਰੀ ਘਟਨਾ ਜਾਂ ਕਿਸੇ ਇਤਿਹਾਸ-ਪ੍ਰਸਿੱਧ ਵਿਅਕਤੀ ਦੇ ਜੀਵਨ ਨੂੰ ਆਧਾਰ ਬਣਾ ਕੇ ਨਹੀਂ ਲਿਖਿਆ ਗਿਆ ਸਗੋਂ ਦੋ ਗੁਆਂਢੀ ਰਾਜਾਂ ਦੀ ਬਗਾਵਤ, ਸੰਘਰਸ਼ ਅਤੇ ਤੀਵੀਂ ਉਧਾਲੇ ਆਦਿ ਰੋਮਾਂਚਕਾਰੀ ਘਟਨਾਵਾਂ ਨੂੰ ਇਸ ਦਾ ਆਧਾਰ ਬਣਾਇਆ ਗਿਆ ਹੈ। ਸੰਦੇਹ ਨਹੀਂ, ਕਿ ਇਹ ਕਥਾਵਸਤੂ ਤਤਕਾਲੀਨ ਉੜੀਸਾ ਗੜਜਾਤ ਦਾ ਇਕ ਵਾਸਤਵਿਕ ਚਿੱਤਰ ਹੈ। ਉੜੀਸਾ ਵਿਚ ਅੰਗਰੇਜ਼ੀ ਸ਼ਾਸਨ ਦੇ ਸਥਾਪਨ ਹੋਣ ਦੇ ਤੀਹ ਵਰ੍ਹਿਆਂ ਦੇ ਸਮਾਜਿਕ ਜੀਵਨ ਦਾ ਇਕ ਚਿੱਤਰ ਇਸ ਨਾਵਲ ਵਿਚ ਮਿਲਦਾ ਹੈ। ਉਸ ਵੇਲੇ ਉੜੀਸਾ ਦਾ ਗੜਜਾਤ ਇਲਾਕਾ ਕਿਸੇ ਤਰ੍ਹਾਂ ਅਰਾਜਕਤਾ, ਤੀਵੀਂ

ਉਧਾਲੇ, ਸ਼ਾਸਨਹੀਣਤਾ, ਅਤੇ ਵਿਦ੍ਰੋਹ ਆਦਿ ਨਾਲ ਭਰਪੂਰ ਸੀ । ਉਸ ਦਾ ਸੰਪੂਰਣ ਚਿੱਤਰ ਇਸ ਨਾਵਲ ਵਿਚ ਮਿਲਦਾ ਹੈ । ਅਜੇ ਕਿ ਇਤਿਹਾਸ ਦੀ ਦ੍ਰਿਸ਼ਟੀ ਤੋਂ ਇਹ ਨਾਵਲ ਉੜੀਆ ਨਾਵਲ ਦੇ ਬਾਲਪਨ ਵਿਚ ਲਿਖਿਆ ਗਿਆ ਸੀ ਫਿਰ ਵੀ ਇਸ ਦਾ ਵਰਣਨ ਸਰਸ ਅਤੇ ਪ੍ਰਸੰਸਾਯੋਗ ਹੈ । ਕਥਾ-ਪ੍ਰੇਮੀਆਂ ਨੂੰ ਇਹ ਅੱਜ ਵੀ ਆਨੰਦ ਦੇਂਦਾ ਹੈ ।

ਇਸ ਤੋਂ ਬਾਅਦ ਨਾਵਲ ਦੇ ਰਚਨਹਾਰਾਂ ਵਿਚ ਰਾਮਸ਼ੰਕਰ ਦਾ ਨਾਮ ਉਲੇਖਯੋਗ ਹੈ । ਉਹਨਾਂ ਦਾ ਵਿਵਾਸਿਨੀ (ਰਚਨਾਕਾਲ 1892-93) ਨਾਵਲ ਵੀ ਮਰਹੱਟਿਆਂ ਦੇ ਸ਼ਾਸਨ ਕਾਲ ਵਿਚ ਉੜੀਸਾ ਦੀ ਸ਼ਾਸਨਹੀਣਤਾ, ਅਤਿਆਚਾਰ ਅਤੇ ਅਕਾਲ ਦੀ ਦਸ਼ਾ ਉਪਰ ਆਧਾਰਿਤ ਰੌਂਗਟੇ ਖੜੇ ਕਰਨ ਵਾਲੀ ਕਹਾਣੀ ਨੂੰ ਪੇਸ਼ ਕਰਦਾ ਹੈ । ਇਸ ਤਰ੍ਹਾਂ ਦੇ ਕਲਪਨਿਕ ਅਤੇ ਇਤਿਹਾਸਕ ਵਿਸ਼ਿਆਂ ਦੇ ਸੁਮੇਲ ਤੋਂ ਨਾਵਲ ਲਿਖਣ ਦੀ ਪ੍ਰਥਾ ਦੇ ਪ੍ਰਚਲਿਤ ਰਹਿਣ ਦੇ ਨਾਲ ਹੀ ਉੜੀਸਾ ਨਾਵਲ ਦੇ ਖੇਤਰ ਵਿਚ ਫ਼ਕੀਰ ਮੋਹਨ ਦਾ ਆਗਮਨ ਹੁੰਦਾ ਹੈ ਜਿਸ ਨੂੰ ਉੜੀਆ ਨਾਵਲ ਵਿਚ ਯੁਗ ਨਿਰਮਾਤਾ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ । ਉਹਨਾਂ ਦੁਆਰਾ ਰਚੇ ਗਏ ਛਮਾਣ ਆਠਗੁੰਠ (ਛੇ ਏਕੜ ਤੇ ਆਠ ਗੁੰਠਾ) (ਪਹਿਲਾ ਪ੍ਰਕਾਸ਼ਨ 1898), ਲਛਮਾ (1903), ਮਾਮੂੰ (1913) ਪ੍ਰਾਸ਼ਚਿਤ (1915) ਆਦਿ ਨਾਵਲ ਉੜੀਆ ਸਾਹਿੱਤ ਦੀਆਂ ਉਤਮ ਰਚਨਾਵਾਂ ਗਿਣੀਆਂ ਜਾਂਦੀਆਂ ਹਨ । ਇਤਿਹਾਸਕ ਲਛਮਾ ਦੇ ਇਲਾਵਾ ਫ਼ਕੀਰ ਮੋਹਨ ਨੇ ਹੋਰ ਤਿੰਨ ਨਾਵਲ ਲਿਖੇ ਹਨ ਜਿਹਨਾਂ ਵਿਚ ਲੋਭ, ਅਹੰਕਾਰ, ਭੈੜੇ ਸੰਸਕਾਰ ਆਦਿ ਦੇ ਨਤੀਜੇ ਵਿਖਾਉਣ ਦੇ ਨਾਲ ਨਾਲ ਸਮਾਜ ਦੇ ਅਤੀ ਸਾਧਾਰਣ ਔਰਤ-ਮਰਦਾਂ ਦੇ ਜੀਵਨ ਨੂੰ ਅਤਿਅੰਤ ਵਾਸਤਵਿਕ ਅਤੇ ਜੀਵੰਤ ਰੂਪ ਵਿਚ ਚਿਤਰਿਤ ਕੀਤਾ ਗਿਆ ਹੈ । ਫ਼ਕੀਰ ਮੋਹਨ ਦੇ ਰਚਨਾ ਕਾਲ ਵਿਚ ਹੀ ਅਸੀਂ ਪਹਿਲੀ ਵਾਰ ਸਮਾਜ ਦੇ ਸਾਧਾਰਣ ਮਨੁੱਖ ਦਾ ਚਿੱਤਰਣ ਅਥਵਾ ਜਨ-ਜੀਵਨ ਨੂੰ ਸਾਹਿੱਤ ਵਿਚ ਆਦਰ ਨਾਲ ਸਥਾਪਿਤ ਹੁੰਦੇ ਵੇਖਦੇ ਹਾਂ ।

ਇਸ ਤੋਂ ਛੁੱਟ ਫ਼ਕੀਰ ਮੋਹਨ ਦੀ ਵਰਣਕ ਸ਼ੈਲੀ ਵੀ ਅਤਿਅੰਤ ਸਰਸ ਅਤੇ ਚਿੱਤ ਨੂੰ ਲੁਭਾਉਣ ਵਾਲੀ ਹੈ । ਹਾਸ ਰਸੀ ਸ਼ੈਲੀ ਅਤੇ ਵਿਅੰਗਾਤਮਕ ਚਰਿੱਤਰ ਨੂੰ ਫ਼ਕੀਰ ਮੋਹਨ ਨੇ ਹੀ ਉੜੀਆ ਸਾਹਿੱਤ ਵਿਚ ਪੇਸ਼ ਕੀਤਾ ਹੈ । ਇਸ ਲਈ ਉਸ ਦਾ ਸਥਾਨ ਅਦੁੱਤੀ ਹੈ । ਇਹੀ ਕਾਰਣ ਹੈ, ਉਹਨਾਂ ਨੂੰ ਉੜੀਆ ਸਾਹਿੱਤ ਦੇ ਨਾਵਲ-ਖੇਤਰ ਵਿਚ ਨਵੀਂ ਪਰੰਪਰਾ ਦੇ ਬਾਨੀ ਅਤੇ ਸਰਬ ਸ੍ਰੇਸ਼ਟ ਅਮਰ ਲੇਖਕ ਦੇ ਰੂਪ ਵਿਚ ਸਵੀਕਾਰ ਕੀਤਾ ਜਾਂਦਾ ਹੈ ।

ਫ਼ਕੀਰ ਮੋਹਨ ਦੇ ਨਾਵਲਾਂ ਦੀ ਰਚਨਾ-ਪੱਧਤੀ ਨੇ ਆਪਣੇ ਸਮਕਾਲੀ ਲੇਖਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ । ਉਸ ਦੇ ਦੇਹਾਂਤ ਤੋਂ ਬਾਅਦ ਉੜੀਆ ਕਥਾ-ਸਾਹਿੱਤ ਅਤੇ ਨਾਵਲ ਦੇ ਖੇਤਰ ਵਿਚ ਇਕ ਤਰ੍ਹਾਂ ਦੀ ਸਿਥਲਤਾ ਆ ਗਈ ਸੀ । ਇਸ ਨੂੰ ਦੂਰ

ਕਰਨ ਲਈ ਤੇ ਉੜੀਆ ਨਾਵਲ ਨੂੰ ਲੋਕਪ੍ਰਿਯ ਬਣਾਉਣ ਲਈ ਮੁਕਰ ਪੱਤ੍ਰਿਕਾ ਦੇ ਸੰਪਾਦਕ ਬ੍ਰਜ ਸੁੰਦਰ ਦਾਸ ਨੇ ਕਾਫੀ ਵੱਡਾ ਹਿੱਸਾ ਪਾਇਆ ਹੈ। ਉਹਨਾਂ ਨੇ ਮੁਕਰ ਉਪਨਿਆਸ ਗ੍ਰੰਥ ਮਾਲਾ ਦੇ ਪ੍ਰਕਾਸ਼ਨ ਦੀ ਵਿਵਸਥਾ ਕੀਤੀ। ਇਸ ਤਰ੍ਹਾਂ ਸਹਿਕਾਰ ਪੱਤ੍ਰਿਕਾ ਦੇ ਸੰਪਾਦਕ ਦੇ ਉਦਮ ਨਾਲ ਆਨੰਦ ਲਹਿਰੀ ਉਪਨਿਆਸ ਮਾਲਾ ਅਤੇ ਮਾਸਿਕ ਉਪਨਿਆਸ ਪੱਤ੍ਰਿਕਾ ਭਾਰਤੀ ਪ੍ਰਕਾਸ਼ਿਤ ਹੋਈ। ਇਹਨਾਂ ਦੇ ਸੰਗਠਨਾਂ ਅਤੇ ਪ੍ਰਕਾਸ਼ਨ-ਵਿਵਸਥਾ ਦੇ ਫਲਸਰੂਪ, ਉੜੀਆ ਦੇ ਬਹੁਤ ਸਾਰੇ ਨਾਵਲ ਸਮੇਂ ਸਿਰ ਪ੍ਰਕਾਸ਼ਿਤ ਹੋ ਕੇ ਪ੍ਰਚਾਰੇ ਜਾ ਸਕੇ।

ਫ਼ਕੀਰ ਮੋਹਨ ਦੇ ਬਾਅਦ ਦੇ ਨਾਵਲਕਾਰਾਂ ਵਿਚ ਚਿੰਤਾਮਣੀ ਮਹਾਂਤੀ ਅਤੇ ਕੁੰਤਲਾ ਕੁਮਾਰੀ ਸਾਬਤ ਦੇ ਨਾਮ ਉਲੇਖਯੋਗ ਹਨ। ਚਿੰਤਾਮਣੀ ਨੇ ਸਮਾਜਿਕ ਕਥਾਨਕ ਨੂੰ ਆਧਾਰ ਬਣਾ ਕੇ ਨਾਵਲ ਰਚਨਾ ਕੀਤੀ ਸੀ। ਫਿਰ ਵੀ, ਉਹਨਾਂ ਦੀਆਂ ਰਚਨਾਵਾਂ ਵਧੇਰੇ ਕਰਕੇ ਕਥਾਨਕ-ਪ੍ਰਧਾਨ ਹੀ ਹਨ। ਪਾਤਰਾਂ ਦੀ ਮਾਨਸਿਕ ਕ੍ਰਿਆ-ਪ੍ਰਤੀਕ੍ਰਿਆ ਦਾ ਵਿਸ਼ਲੇਸ਼ਣ ਉਹਨਾਂ ਦੇ ਨਾਵਲਾਂ ਵਿਚ ਨਹੀਂ ਦੇ ਬਰਾਬਰ ਕਿਹਾ ਜਾ ਸਕਦਾ ਹੈ।

ਪੰਜਾਂ ਨਾਵਲਾਂ ਦੀ ਰਚਨਹਾਰ ਕੁੰਤਲਾ ਕੁਮਾਰੀ ਨੇ ਨਾਰੀ ਚਰਿਤਰ-ਚਿੱਤਰਣ ਵਿਚ ਵਧੇਰੇ ਬਰੀਕ ਬੀਨੀ ਵਿਖਾਈ ਹੈ। ਚਿੰਤਾਮਣੀ ਦੀ ਨਿਸਬਤ ਇਹਨਾਂ ਦੇ ਸਾਰੇ ਚਰਿਤਰ ਵਧੇਰੇ ਕਰਕੇ ਚੇਤੰਨ, ਪ੍ਰਗਤੀਸ਼ੀਲ ਅਤੇ ਸੰਸਕਾਰ ਮੁਖ ਹਨ। ਇਸ ਸਮੇਂ ਬਹੁਤ ਸਾਰੇ ਇਤਿਹਾਸ ਆਧਾਰਿਤ ਨਾਵਲ ਹੋਂਦ ਵਿਚ ਆਏ। ਇਸ ਤਰ੍ਹਾਂ ਦੇ ਨਾਵਲਕਾਰਾਂ ਵਿਚੋਂ ਚਿੰਤਾਮਣੀ ਆਚਾਰੀਆ, ਤਾਰਿਣੀ ਚਰਣ ਰਥ, ਰਾਮਚੰਦਰ ਆਚਾਰੀਆ, ਸ੍ਰੀਧਰ ਮਹਾਪਾਤਰ ਦੇ ਨਾਮ ਵਿਸੇਸ਼ ਹਨ।

ਆਲੋਚਨਾ ਕਾਲ ਦੇ ਉੱਤਮ ਅਤੇ ਲੋਕਪ੍ਰਿਯ ਨਾਵਲਾਂ ਵਿਚੋਂ ਨੰਦ ਕਿਸ਼ੋਰ ਬਲ ਦਾ ਕਨਕਲਤਾ (1925) ਵੈਪਲਵਚਰਣ ਦਾਸ ਦਾ ਮੋਨੇ ਮੋਨੇ (1926) ਅਤੇ ਉਪੇਂਦਰ ਕਿਸ਼ੋਰ ਦਾਸ ਦਾ ਮਾਲਾ ਜੋਹਨਾ (ਮਰਾ ਹੂਆ ਚਾਂਦ 1928) ਪ੍ਰਸਿੱਧ ਹਨ। ਮੋਨੇ ਮੋਨੇ ਨੂੰ ਉੜੀਆ ਸਾਹਿੱਤ ਦੇ ਪ੍ਰਥਮ ਮਾਨਸਿਕ ਵਿਸ਼ਲੇਸ਼ਣ ਪ੍ਰਧਾਨ ਨਾਵਲਾਂ ਦੇ ਰੂਪ ਵਿਚ ਪ੍ਰਵਾਨ ਕੀਤਾ ਗਿਆ ਹੈ। ਇਸ ਦੇ ਇਲਾਵਾ ਕਾਨਹੂਚਰਣ ਮਹਾਂਤੀ, ਗੋਪੀ ਨਾਥ ਮਹਾਂਤੀ, ਕਾਲਿੰਦੀ ਚਰਣ ਪਾਣਿਗ੍ਰਾਹੀ, ਗੋਦਾਵਰੀਸ਼, ਮਹਾਂਪਾਤ੍ਰ, ਰਾਜ ਕਿਸ਼ੋਰ ਪਟਨਾਇਕ, ਨਿਤਿਆਨੰਦ ਮਹਾਪਾਤਰ, ਕਮਲਾਕਾਂਤ ਦਾਸ, ਚਕਰਧਰ ਮਹਾਪਾਤਰ ਆਦਿ ਨੇ ਦੂਸਰੇ ਵਿਸ਼ਵ ਯੁੱਧ ਤੋਂ ਵੀ ਪਹਿਲਾਂ ਤੋਂ ਲੈ ਕੇ ਸੁਤੰਤਰਤਾ ਸੰਗਰਾਮ ਦੇ ਬਾਅਦ ਤਕ ਦੇ ਸਮੇਂ ਨੂੰ ਬਹੁਤ ਸਾਰੇ ਨਾਵਲਾਂ ਵਿਚ ਚਿਤਰਿਆ ਹੈ। ਇਸ ਤਰ੍ਹਾਂ ਦੇ ਬਹੁਤ ਸਾਰੇ ਨਾਵਲਾਂ ਨੇ ਉੜੀਆ ਨਾਵਲ ਸਾਹਿੱਤ ਨੂੰ ਅਮੀਰ ਕਰਨ ਦੇ ਨਾਲ ਨਾਲ ਖੁਦ ਵੀ ਚੰਗਾ ਜੱਸ ਪ੍ਰਾਪਤ ਕੀਤਾ ਹੈ।

ਵਿਦੇਸ਼ੀ ਨਾਵਲਾਂ ਨੂੰ ਆਧਾਰ ਬਣਾ ਕੇ ਉਹਨਾਂ ਦੇ ਕਥਾਨਕਾਂ ਨੂੰ ਉੜੀਆ

ਸੰਸਕ੍ਰਿਤੀ ਦੇ ਪ੍ਰਸੰਗ ਵਿਚ ਰੂਪਾਂਤਰਿਤ ਕਰਨ ਵਿਚ ਗੋਦਾਵਰੀਸ਼ ਮਿਸ਼ਰ ਅਤੇ ਗੋਦਾਵਰੀਸ਼ ਮਹਾਂਪਾਤ੍ਰ ਦਾ ਨਾਮ ਸਭ ਤੋਂ ਪਹਿਲਾਂ ਲਿਆ ਜਾਂਦਾ ਹੈ। ਕਾਲਿੰਦੀਚਰਣ ਦਾ ਮਾਟੀਰ ਮਾਣਸ਼ (ਮਿੱਟੀ ਦੇ ਪੁਤਲੇ) ਨਾ ਸਿਰਫ ਉੜੀਆ ਵਿਚ ਸਗੋਂ ਭਾਰਤੀ ਸਾਹਿੱਤ ਦੇ ਖੇਤਰ ਵਿਚ ਵੀ ਕਾਫੀ ਚਰਚਿਤ ਅਤੇ ਪ੍ਰਸਿੱਧ ਰਿਹਾ ਹੈ। ਯਥਾਰਥ ਅਤੇ ਆਦਰਸ਼ ਦੇ ਸੁਮੇਲ ਕਾਰਣ ਇਹ ਇਕ ਸਾਰਥਕ ਰਚਨਾ ਦਾ ਗੌਰਵ ਪ੍ਰਾਪਤ ਕਰ ਸਕਣ ਦੇ ਯੋਗ ਹੋਇਆ ਹੈ। ਤਿਆਗ, ਸੰਜਮ, ਸਹਿਨਸ਼ੀਲਤਾ, ਉਦਾਰਤਾ ਅਤੇ ਅਹਿੰਸਾ ਦੇ ਪ੍ਰਤੱਖ ਰੂਪ ਨੂੰ ਲੇਖਕ ਨੇ ਬੜੀ ਸਫਲਤਾ ਪੂਰਬਕ ਚਿਤਰਿਆ ਹੈ। ਇਸ ਦੇ ਲਈ ਉਸ ਨੇ ਇਕ ਬਰਜੂ ਨਾਮਕ ਪੇਂਡੂ ਕਿਸਾਨ ਦੇ ਜੀਵਨ ਨੂੰ ਪੇਸ਼ ਕੀਤਾ ਹੈ ਜੋ ਆਪਣੇ ਆਪ ਵਿਚ ਉਚਕੋਟੀ ਦਾ ਹੈ। ਬਰਜੂ ਸਾਜਸ਼ ਰਚਣ ਵਾਲੇ ਆਦਮੀਆਂ ਦੇ ਸ਼ਰਮਨਾਕ ਕਾਰਨਾਮਿਆਂ ਦੇ ਸਾਹਮਣੇ ਵੀ ਝੁੱਕਦਾ ਨਹੀਂ। ਇਕ ਪਾਸੇ, ਉਸ ਦਾ ਟੱਬਰ ਰੁੱਖੀ ਸੁੱਖੀ ਰੋਟੀ ਖਾ ਕੇ ਗੁਜ਼ਾਰਾ ਕਰਦਾ ਹੈ। ਦੂਜੇ ਪਾਸੇ ਹਨੇਰੀ ਅਤੇ ਤੂਫਾਨ ਦਾ ਕ੍ਰੋਪ ਸਾਹ ਨਹੀਂ ਲੈਣ ਦੇਂਦਾ। ਪਰ ਤਾਂ ਵੀ ਬਰਜੂ ਜੇਹਾ ਆਦਰਸ਼ਕ ਆਦਮੀ ਆਪਣੇ ਤਿਆਗ ਦੇ ਬਲ ਉਤੇ ਆਪਣੀਆਂ ਸਮੱਸਿਆਵਾਂ ਦਾ ਹੱਲ ਆਪ ਹੀ ਲੱਭਦਾ ਹੈ। ਬਰਜੂ ਦੀ ਜਦੋਜਹਿਦ ਇਸ ਨਾਵਲ ਵਿਚ ਬਹੁਤ ਚੰਗੀ ਤਰ੍ਹਾਂ ਪੇਸ਼ ਹੋਈ ਹੈ।

ਰਾਜਕਿਸ਼ੋਰ ਪਟਨਾਇਕ ਦੇ ਨਾਵਲਾਂ ਵਿਚ ਮਨੋਵਿਸ਼ਲੇਸ਼ਣ ਦਾ ਮੋਹ ਪੇਸ਼ ਹੈ ਉਸ ਵਿਚ ਆਪਣੀਆਂ ਹੀ ਭਾਵਨਾਵਾਂ ਅਤੇ ਖਿਆਲਾਂ ਵਿਚ ਗੁਆਚੇ ਰਹਿਣ ਦੀ ਰੁਚੀ ਵਧੇਰੇ ਪ੍ਰਬਲ ਹੈ। ਹਿਰਦੇ ਦੇ ਅਤਿ ਗੂਹੜੇ ਰਹੱਸ ਨੂੰ ਖੋਜਣਾ, ਸਮਝਣਾ ਉਹਨਾਂ ਦੇ ਨਾਵਲਾਂ ਦੀ ਮੁਖ ਵਿਸ਼ੇਸ਼ਤਾ ਹੈ। ਨਿਤਿਆਨੰਦ ਮਹਾਪਾਤਰ ਦੇ ਨਾਵਲ ਸੂਖਮ ਮਨੋ-ਵਿਸ਼ਲੇਸ਼ਣ ਅਤੇ ਜਜ਼ਬਾ ਪ੍ਰਧਾਨ ਹੁੰਦੇ ਹੋਏ ਵੀ ਕਥਾ ਅਤੇ ਕਲਪਨਾ ਦੀ ਉਚ ਉਡਾਰੀ ਅਰਥਾਤ ਵਿਚਾਰ ਵਿਸ਼ਲੇਸ਼ਣ ਨਾਲ ਭਾਰੇ ਗਉਰੇ ਹਨ। ਸਮਕਾਲੀਨ ਰਾਜਨੀਤਕ ਚੇਤਨਾ ਅਤੇ ਅਹਿੰਸਾਤਮਕ ਜਾਤੀ-ਸੰਗ੍ਰਾਮ ਨੂੰ ਪੇਸ਼ ਕਰਨ ਵਿਚ ਹਰੇ ਕ੍ਰਿਸ਼ਣ ਮਹਿਤਾਬ ਅਤੇ ਰਾਮ ਪ੍ਰਸਾਦ ਸਿੰਘ ਦਾ ਨਾਮ ਉਲੇਖਯੋਗ ਹੈ।

ਆਧੁਨਿਕ ਉੜੀਆ ਨਾਵਲਕਾਰਾਂ ਵਿਚ ਰਚਨਾਵਾਂ ਦੀ ਸੰਖਿਆ ਅਤੇ ਲੋਕਪ੍ਰਿਯਤਾ ਦੀ ਦ੍ਰਿਸ਼ਟੀ ਨਾਲ ਕਾਨਹੂਚਰਣ ਦਾ ਕੋਈ ਮੁਕਾਬਲਾ ਨਹੀਂ। ਪਿਛਲੇ ਪੰਜਾਹ ਸਾਲਾਂ ਵਿਚ ਉਹ ਪੰਜਾਹ ਤੋਂ ਵੀ ਵਧੀਕ ਨਾਵਲ ਲਿਖ ਚੁੱਕੇ ਹਨ। ਉਹਨਾਂ ਦਾ ਇਕ ਨਾਵਲ ਕੇਂਦਰੀ ਸਾਹਿੱਤ ਅਕਾਦਮੀ ਪੁਰਸਕਾਰ ਪ੍ਰਾਪਤ ਕਰ ਚੁੱਕਾ ਹੈ। ਕਾਨਹੂਚਰਣ ਦੇ ਵਧੇਰੇ ਨਾਵਲ ਪ੍ਰੇਮ ਪ੍ਰਧਾਨ ਹਨ : ਇਜਤਰੀ ਪ੍ਰੇਮ, ਅੰਤਰਦਵੰਦ ਨੂੰ ਉਹਨਾਂ ਨੇ ਬੜੀ ਖੂਬੀ ਨਾਲ ਚਿਤਰਿਆ ਹੈ। ਉਹਨਾਂ ਦੇ ਸਾਰੇ ਨਾਵਲਾਂ ਦੀ ਭਾਸ਼ਾ ਸਰਲ, ਤਰਲ ਆਵੇਗਮਈ ਅਤੇ ਕੋਮਲ ਹੈ। ਵਰਣਕ ਸ਼ੈਲੀ ਉਤੇ ਵੀ ਲੇਖਕ ਨੇ ਸਫਲਤਾ ਪੂਰਵਕ ਕਈ ਪ੍ਰਯੋਗ ਕੀਤੇ ਹਨ।

ਕਾਨਹੂਚਰਣ ਦੇ ਛੋਟੇ ਭਰਾ ਗੋਪੀਨਾਥ ਆਧੁਨਿਕ ਉੜੀਆ ਕਥਾ ਸਾਹਿੱਤ ਦੇ

ਸ੍ਰੇਸ਼ਟ ਕਲਾਕਾਰ ਦੇ ਰੂਪ ਵਿਚ ਸਨਮਾਨਿਤ ਹਨ। ਆਦਿ ਵਾਸੀ ਜੀਵਨ ਦਾ ਚਿੱਤਰਣ ਕਰਨ ਵਿਚ ਗੋਪੀਨਾਥ ਭਾਰਤੀ ਨਾਵਲ ਖੇਤਰ ਵਿਚ ਵਿਸ਼ੇਸ਼ ਆਦਰਯੋਗ ਕਲਾਕਾਰ ਮੰਨੇ ਗਏ ਹਨ। ਉਹਨਾਂ ਦੇ ਅੰਮ੍ਰਿਤ ਸੰਤਾਨ ਨੇ, ਕੇਂਦਰੀ ਸਾਹਿੱਤ ਅਕਾਦਮੀ ਪੁਰਸਕਾਰ ਪ੍ਰਾਪਤ ਕਰਕੇ ਉੜੀਆ ਸਾਹਿੱਤ ਅਤੇ ਲੇਖਕਾਂ ਦਾ ਗੌਰਵ ਹੋਰ ਵੀ ਵਧਾਇਆ ਹੈ। ਕਥਾ ਪ੍ਰੇਮੀਆਂ ਨੂੰ ਉਹਨਾਂ ਦੇ ਨਾਵਲ ਰੁੱਖੇ ਲਗ ਸਕਦੇ ਹਨ ਪਰ ਸੂਖਮ ਮਨੋਵਿਸ਼ਲੇਸ਼ਣ ਕ੍ਰਿਆ-ਪ੍ਰਤੀ-ਕ੍ਰਿਆ ਦੇ ਵਿਚਾਰ-ਵਿਲੇਸ਼ਣ ਅਤੇ ਪ੍ਰਸੰਗ ਵਿਸ਼ੇਸ਼ ਦੇ ਅਤਿ ਸੂਖਮ ਜੀਵੰਤ ਚਿੱਤਰਣ ਦੀ ਦ੍ਰਿਸ਼ਟੀ ਨਾਲ ਉਹਨਾਂ ਦੇ ਨਾਵਲ ਸਾਰਥਕ ਅਤੇ ਦਵੰਦ ਰਹਿਤ ਹਨ। ਪਰਜਾ, ਦਾਦੀ ਬੁੱਢਾ, ਅੰਮ੍ਰਿਤ ਸੰਤਾਨ ਨਾਵਲਾਂ ਵਿਚ ਜੰਗਲ ਦੀ ਪ੍ਰਕ੍ਰਿਤੀ ਅਤੇ ਜੀਵਨ ਧਾਰਾ, ਆਦਿਵਾਸੀਆਂ ਦਾ ਸਰਲ, ਸੁੰਦਰ, ਰੋਮਾਂਚਕਾਰੀ, ਅਨੋਖਾ ਜੀਵਨ ਬੜੀ ਬਖੂਬੀ ਨਾਲ ਪੇਸ਼ ਹੋਇਆ ਹੈ। ਲੇਖਕ ਦੀ ਭਾਸ਼ਾ ਸ਼ੈਲੀ ਅਤੇ ਵਰਣਨ ਵੀ ਵੱਖਰਾ ਅਤੇ ਵਿਸ਼ੇਸ਼ ਹੈ। ਉੜੀਆ ਗੱਦ ਸ਼ੈਲੀ ਦੀ ਨਵੇਂ ਪ੍ਰਗਟਾ-ਢੰਗ, ਸ਼ੁਧ ਉੜੀਆ ਸ਼ਬਦਾਂ ਦੀ ਉਚਿਤ ਪੇਸ਼ਕਾਰੀ, ਸਹਲ ਭਾਸ਼ਾ ਵਿਚ ਨਵੇਂ ਜਜ਼ਬਾਤੀ ਕਾਵਿਕ ਢੰਗ ਦੇ ਵਰਣਨ ਨਾਲ ਲੇਖਕ ਨੇ ਆਪਣੀ ਅਸਾਧਾਰਣ ਪ੍ਰਤਿਭਾ ਦਾ ਸਬੂਤ ਦਿੱਤਾ ਹੈ। ਇਹਨਾਂ ਦੇ ਮਾਟੀ ਮਟਾਲ ਨਾਵਲ ਨੂੰ ਭਾਰਤੀ ਗਿਆਨਪੀਠ ਦਾ ਪੁਰਸਕਾਰ ਵੀ ਪ੍ਰਾਪਤ ਹੋਇਆ ਹੈ।

ਦੋ ਵਿਸ਼ਵ ਯੁੱਧਾਂ ਦੇ ਵਿਚਕਾਰਲੇ ਸਮੇਂ ਵਿਚ ਲਿਖੇ ਗਏ ਨਾਵਲਾਂ ਵਿਚ ਸਾਧਾਰਣ ਸਮਾਜ-ਸੰਸਕਾਰ ਦੀ ਮਨੋਬਿਰਤੀ ਹੀ ਪ੍ਰਧਾਨ ਰਹੀ ਹੈ। ਇਸ ਦੌਰਾਨ ਆਧੁਨਿਕਤਮ ਅਤੇ ਸਮਕਾਲੀਨ ਨਾਵਲਾਂ ਵਿਚ ਆਦਰਸ਼ਵਾਦ ਦੀ ਬਜਾਇ ਯਥਾਰਥ-ਵਾਦ ਨੂੰ ਜ਼ਿਆਦਾ ਮਹੱਤਵ ਮਿਲਿਆ ਹੈ। ਫ਼ਕੀਰ ਮੋਹਨ ਦੇ ਯੁਗ ਵਿਚ ਪ੍ਰਾਚੀਨ ਸੰਸਕ੍ਰਿਤੀ ਅਤੇ ਪਰੰਪਰਾ ਦੇ ਵਿਰੋਧ ਦਾ ਸੁਰ ਉਚੇਰਾ ਹੋਣ ਦੇ ਬਾਵਜੂਦ ਵੀ ਉਹਨਾਂ ਵਿਚ ਜਾਤ ਅਤੇ ਸੰਪ੍ਰਦਾਇਕ ਭੇਦ ਦੇ ਮੁਕ ਜਾਣ ਦਾ ਕੋਈ ਸਪੱਸ਼ਟ ਸੰਕੇਤ ਨਹੀਂ ਮਿਲਦਾ ਪਰ ਫਿਰ ਵੀ ਉਸ ਵੇਲੇ ਦੇ ਨਾਵਲਾਂ ਦੇ ਸਾਰੇ ਪਾਤਰ ਤਤਕਾਲੀਨ ਸਮਾਜ ਦੇ ਵਿਰੁਧ ਸੰਘਰਸ਼ ਕਰਦੇ ਪ੍ਰਤੀਤ ਹੁੰਦੇ ਹਨ। ਖੁੰਡੇ ਪਿਆਰ ਦੇ ਭੈੜੇ ਨਤੀਜਿਆਂ ਅਤੇ ਅਪਰਾਧੀ ਪ੍ਰਵਿਰਤੀ ਦੇ ਪਾਤਰਾਂ ਨੂੰ ਤਰਕ ਅਤੇ ਹਮਦਰਦੀ ਦੇ ਆਧਾਰ ਉਤੇ ਪੇਸ਼ ਕਰਨ ਵਿਚ ਆਧੁਨਿਕ ਲੇਖਕ ਸਦਾ ਤਤਪਰ ਰਹੇ ਹਨ। ਇਸ ਦੇ ਇਲਾਵਾ ਇਸ ਯੁਗ ਦੀਆਂ ਹੋਰ ਸਮੱਸਿਆਵਾਂ, ਅਰਥ, ਨੈਤਿਕ ਅਤੇ ਜਾਤੀਗਤ ਵਿਰੋਧ, ਅਵਿਚਾਰ, ਸ਼ੋਸ਼ਣ ਦੇ ਵਿਰੁਧ ਆਮ ਤੌਰ ਤੇ ਇਹਨਾਂ ਨਾਵਲਾਂ ਵਿਚ ਮੁਖਾਲਫ਼ਿਤ ਹੋਈ ਹੈ। ਨਾਵਲ ਰਚਨਾ ਦੇ ਖੇਤਰ ਵਿਚ ਚੇਤਨਾ-ਪ੍ਰਵਾਹ-ਧਰਮੀ ਅਤੇ ਬਹੁਵਸਤੂ-ਨਿਰੀਖਣ-ਧਰਮੀ ਨਾਵਲ ਲਿਖਣ ਦੇ ਵੀ ਕਈ ਸਮਕਾਲੀ ਲੇਖਕ ਤਤਪਰ ਰਹੇ ਹਨ। ਤਤਕਾਲੀਨ ਨਾਵਲਕਾਰਾਂ ਦੇ ਰੂਪ ਵਿਚ ਗਿਆਨੇਂਦਰ ਵਰਮਾ, ਸੁਰੇਂਦਰ ਮਹਾਂਤੀ,

ਬਸੰਤਕੁਮਾਰੀ ਪਟਨਾਇਕ, ਵਿਭੂਤੀ ਪਟਨਾਇਕ, ਸ਼ਾਂਤਨੂੰ ਕੁਮਾਰ ਆਚਾਰੀਆ ਦੇ ਨਾਮ ਵਿਸ਼ੇਸ ਉਲੇਖਯੋਗ ਹਨ।

ਉਪੇਂਦਰ ਕਿਸ਼ੋਰ ਦਾਸ ਦਾ ਉੜੀਸਾ ਦੇ ਇਕ ਸੰਸਕ੍ਰਿਤੀ-ਸੰਪੰਨ, ਅਮੀਰ ਜ਼ਿਮੀਂਦਾਰ ਘਰਾਣੇ ਵਿਚ 1901 ਈ: ਵਿਚ ਜਨਮ ਹੋਇਆ ਸੀ। ਸੁਤੰਤਰਤਾ ਅਤੇ ਸੰਪੰਨਤਾ ਵਿਚ ਉਹਨਾਂ ਦਾ ਜੀਵਨ ਬੀਤ ਰਿਹਾ ਸੀ ਕਿ ਬੀ. ਏ. ਪੜ੍ਹਦਿਆਂ ਪੜ੍ਹਦਿਆਂ ਹੀ ਉਹਨਾਂ ਨੇ ਨਾਮਿਲਵਰਤਣ ਲਹਿਰ ਦੀ ਬੜੀ ਖੁਲ ਕੇ ਹਿਮਾਇਤ ਕੀਤੀ। ਸੰਨ 1921 ਤੋਂ 1931 ਤਕ ਉਹਨਾਂ ਨੇ ਛੋਟੇ ਛੋਟੇ ਪਿੰਡਾਂ ਦੇ ਸੰਗਠਨ-ਕਾਰਜ ਵਿਚ ਆਪਣੇ ਆਪ ਨੂੰ ਸਮਰਪਿਤ ਕਰ ਦਿੱਤਾ। ਪਰ ਹੌਲੀ ਹੌਲੀ ਇਹਨਾਂ ਗੱਲਾਂ ਤੋਂ ਉਕਤਾ ਕੇ ਉਹ ਪਿੰਡ ਛੱਡ ਕੇ ਸ਼ਹਿਰ ਆ ਵਸੇ। ਉਹਨਾਂ ਨੇ ਬਾਕੀ ਜੀਵਨ ਯਥਾਰਥ-ਕਵੀ ਅਤੇ ਕਲਾਕਾਰ ਦੇ ਰੂਪ ਵਿਚ ਆਪਣੇ ਸੁਪਨਿਆਂ ਅਤੇ ਸਾਧਨਾ ਨੂੰ ਸਾਕਾਰ ਕਰਨ ਵਿਚ ਹੀ ਬਿਤਾਇਆ। ਕਵੀ ਦੇ ਜੀਵਨ ਵਿਚ ਉਹਨਾਂ ਦੇ ਸਾਥੀ ਸਨ : ਰੰਗ, ਕੂਚੀ, ਲੇਖਣੀ (ਕਲਮ), ਫੁੱਲ, ਪੰਛੀ, ਅਤੇ ਹੋਰ ਬਹੁਤ ਸਾਰੀਆਂ ਸ਼ਿਲਪ ਕਲਾਵਾਂ। ਸੰਭਵ ਹੈ, ਆਪਣੇ ਮਿਲਣਸਾਰ ਸੁਭਾ ਤੇ ਕਲਾ-ਅਨੁਰਾਗ ਦੇ ਕਾਰਣ ਹੀ ਉਹ ਜਨ ਸੇਵਾ ਦੇ ਮਾਰਗ ਵਿਚ ਜੁਟ ਗਏ ਹੋਣ। ਜੀਵਨ ਦੇ ਅੰਤਿਮ ਸਾਲਾਂ ਵਿਚ ਅਨੇਕ ਪ੍ਰਕਾਰੀ ਫੁੱਲਾਂ ਦੀਆਂ ਵੇਲਾਂ. ਪੰਛੀ-ਪਾਲਣ, ਚਿੱਤਰ ਕਲਾ, ਸ਼ਿਲਪ-ਰਚਨਾ ਅਤੇ ਕਹਾਣੀ, ਕਵਿਤਾ, ਸੰਗੀਤ, ਨਾਵਲ ਆਦਿ ਦੀ ਸੇਵਾ ਹੀ ਉਹਨਾਂ ਦੀ ਇਕ ਮਾਤਰ ਸਾਧਨਾ ਸੀ। ਇਸ ਦੇ ਲਈ ਉਹਨਾਂ ਨੇ ਆਪਣੀ ਸਾਰੀ ਭੂਮੀ ਸੰਪਤੀ ਬਿਨਾਂ ਕਿਸੇ ਝਿਜਕ ਦੇ ਦਾਅ ਉਤੇ ਲਾ ਦਿਤੀ ਸੀ। 1972 ਵਿਚ ਉਹਨਾਂ ਦਾ ਦੇਹਾਂਤ ਹੋ ਗਿਆ।

ਚਿਤਰ ਅੰਕਣ ਅਤੇ ਕਵਿਤਾ-ਰਚਨਾ ਦੇ ਪ੍ਰਤੀ ਬਚਪਨ ਤੋਂ ਹੀ ਉਹਨਾਂ ਦਾ ਅਗਾਧ ਪ੍ਰੇਮ ਸੀ। ਆਪਣੀ ਮਾਂ ਦੁਆਰਾ ਸੰਪਾਦਿਤ ਪਰਿਚਾਰਿਕੀ ਨਾਮਕ ਪੱਤ੍ਰਿਕਾ ਵਿਚ ਉਹਨਾਂ ਦੀ ਪਹਿਲੀ ਕਵਿਤਾ ਪ੍ਰਕਾਸ਼ਿਤ ਹੋਈ ਸੀ। ਇਸ ਤੋਂ ਬਾਅਦ ਜੁਆਨੀ ਵਿਚ ਉਹ ਕਹਾਣੀ-ਲੇਖਨ ਵਲ ਰੁਚਿਤ ਹੋ ਗਏ। ਉਹਨਾਂ ਦੇ ਪਰਿਵਾਰ ਵਲੋਂ ਸੰਪਾਦਿਤ ਵਾਰੁਣੀ ਨਾਮਕ ਇਕ ਪ੍ਰਸਿੱਧ ਪੱਤ੍ਰਿਕਾ ਵਿਚ ਉਹਨਾਂ ਦੀਆਂ ਕਈ ਕਹਾਣੀਆਂ ਛਪੀਆਂ। ਇਸੇ ਵਾਰੁਣੀ ਪੱਤ੍ਰਿਕਾ ਵਿਚ ਉਹਨਾਂ ਦਾ ਨਾਵਲ 'ਮਰਾ ਹੂਆ ਚਾਂਦ' ਕਿਸ਼ਤਾਂ ਦੇ ਰੂਪ ਵਿਚ ਪੂਰਾ ਛਪਿਆ ਸੀ। ਇਹਨਾਂ ਰਚਨਾਵਾਂ ਦੇ ਪ੍ਰਕਾਸ਼ਿਤ ਹੋਣ ਦੇ ਬਾਅਦ ਕਥਾਕਾਰ ਦੇ ਰੂਪ ਵਿਚ ਉਹ ਉੜੀਸਾ ਦੇ ਪਾਠਕ ਜਗਤ ਵਿਚ ਇਕ ਦਮ ਛਾ ਗਏ। ਇਸ ਦੇ ਬਾਅਦ ਉਹਨਾਂ ਨੇ ਕਈ ਕਹਾਣੀਆਂ ਲਿਖਣ ਦੇ ਨਾਲ ਹੀ ਬਾਲ-ਸਾਹਿੱਤ ਦੀ ਰਚਨਾ ਵਲ ਵੀ ਧਿਆਨ ਦਿੱਤਾ। ਉਹਨਾਂ ਦੁਆਰਾ ਰਚਿਤ ਬਾਲ-ਸਾਹਿੱਤ ਵਿਚ ਅਲੀਬਾਬਾ (ਕਟਕ-ਪ੍ਰਿੰਟਿੰਗ ਕੰਪਨੀ-1932) ਕਾਂਉਰੀ, ਦੇਸ਼ੋਰੇ, ਗਉਰੀ ਆਦਿ ਪੁਸਤਕਾਂ ਉਲੇਖਯੋਗ ਹਨ। ਦੂਸਰੀ ਪੁਸਤਕ ਏਲੀਸ ਇਨ ਵੰਡਰਲੈਂਡ ਨਾਮੀ ਪੁਸਤਕ ਦੇ ਆਧਾਰ ਉਪਰ ਲਿਖੀ ਗਈ ਹੈ।

ਇਹਨਾਂ ਦਾ ਅੰਤਿਮ ਜੀਵਨ ਖੋਜਮਈ ਕੰਮਾਂ ਵਿਚ ਬੀਤਿਆ । ਇਸ ਸਮੇਂ ਉਹਨਾਂ ਨੇ ਮੇਘਦੂਤ, ਗੀਤ ਗੋਵਿੰਦ ਅਤੇ ਸ੍ਰੀ ਮਦਭਗਵਤ ਗੀਤਾ ਦਾ ਅਨੁਵਾਦ ਕੀਤਾ । ਪੂਰੀ ਵਿਦਿਆ ਸੰਮਤੀ ਨਾਮਕ ਇਕ ਖੋਜ ਸੰਸਥਾ ਦੀ ਯੋਜਨਾ ਬਣਾਈ ਤੇ ਇਸ ਵਿਚ ਕਈ ਲੋਕਾਂ ਦਾ ਸਹਿਯੋਗ ਲੈਣ ਵਿਚ ਕਾਮਯਾਬ ਹੋ ਗਏ । ਵਿਸ਼ਨੂ ਪੁਰਾਣ ਅਤੇ ਭਾਗਵਤ ਦਾ ਗੱਦ ਅਨੁਵਾਦ ਇਸ ਦਿਸ਼ਾ ਵਿਚ ਇਕ ਮਹੱਤਵਪੂਰਣ ਪ੍ਰਾਪਤੀ ਹੈ । ਉਹਨਾਂ ਦੇ ਮਰਨ ਤੋਂ ਬਾਅਦ ਇਹ ਰਚਨਾਵਾਂ ਅੱਜ ਤਕ ਅਪ੍ਰਕਾਸ਼ਿਤ ਹਨ ।

ਚਿੱਤਰਕਾਰ ਦੇ ਰੂਪ ਵਿਚ ਉਹਨਾਂ ਦੇ ਬਹੁਤ ਸਾਰੇ ਚਿੱਤਰ ਸਮਾਲੋਚਕਾਂ ਅਤੇ ਚਿੱਤਰ-ਅਨੁਰਾਗੀਆਂ ਦੁਆਰਾ ਇਕੋ ਪੱਧਰ ਉਤੇ ਪ੍ਰਸੰਸਾ ਨੂੰ ਪ੍ਰਾਪਤ ਹੋਏ ਹਨ । ਉਹਨਾਂ ਵਿਚ ਲਛਮੀ, ਪੱਲੀ-ਬੂਧੂ ਆਦਿ ਉਲੇਖਯੋਗ ਹਨ । ਮੋਟੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਰੂਪ-ਸ੍ਰਿਸ਼ਟੀ ਦੇ ਲਈ ਇਸ ਕਲਾਕਾਰ ਅਤੇ ਕਥਾਕਾਰ ਦਾ ਆਂਤਰਿਕ-ਅਨੁਰਾਗ ਸੀ । ਬੁਢਾਪੇ ਵਿਚ ਬਿਨਾਂ ਕਿਸੇ ਟਾਲ-ਮਟੋਲ ਦੇ ਉਹਨਾਂ ਨੇ ਇਹ ਸਵੀਕਾਰ ਵੀ ਕੀਤਾ :

"ਅਜ ਇਸ ਉਮਰ ਵਿਚ ਅੱਖਾਂ ਦੀ ਰੌਸ਼ਨੀ ਗੁਆਕੇ ਬਾਹਰ ਦਾ ਰੂਪ ਵੇਖਣਾ ਸ਼ਾਇਦ, ਮੇਰੇ ਲਈ ਹਮੇਸ਼ਾਂ ਵਾਸਤੇ ਸਮਾਪਤ ਹੋ ਗਿਆ ਹੈ ਪਰ ਆਪਣੇ ਅੰਦਰ ਸ਼ਾਇਦ, ਇਸੇ ਰੂਪ-ਲੱਛਮੀ ਦੀ ਪੁਕਾਰ ਸੁਣ ਰਿਹਾ ਹਾਂ । ਰਾਤ ਦਾ ਤਾਰਾ-ਮੰਡਲ ਅਸਮਾਨ ਜਿਸ ਦਾ ਪਹਿਰਾਵਾ ਹੈ, ਬਹੁਤ ਦੂਰ ਜੰਗਲ ਦੀ ਰੇਖਾ ਜਿਸ ਦਾ ਅਲਸਾਇਆ ਜੂੜਾ ਹੈ, ਸੰਧਿਆ ਦਾ ਲਾਲ ਧੁੰਧਲਕਾ ਜਿਸ ਦਾ ਅਲਤਾ ਹੈ ਅਤੇ ਸਾਰੇ ਸੰਸਾਰ ਦੇ ਰੂਪ ਦੀ ਗੰਗ-ਧਾਰਾ ਜਿਸ ਦੇ ਪੈਰਾਂ ਹੇਠ ਹਰ ਦਿਨ ਵਗਦੀ ਹੈ— ਫਿਰ ਵੀ ਰੂਪ ਨਿਹਾਰਨਾ ਮੇਰੇ ਲਈ ਕੋਈ ਖਾਸ ਗੱਲ ਨਹੀਂ ਸੀ । ਅਜ ਕੇਵਲ ਇਤਨਾ ਹੀ ਯਾਦ ਹੈ, ਰੂਪ ਦੀ ਤੱਪਸਿਆ ਇਕ ਦਿਨ ਦੀ ਤੱਪਸਿਆ ਨਹੀਂ ਜਨਮਾਂ ਦੀ ਤੱਪਸਿਆ ਹੈ ਤੇ ਨਿਰਾ ਏਨਾ ਹੀ ਸਮਝ ਸਕਿਆ ਹਾਂ ਕਿ ਅਜ ਤਕ ਰੂਪ-ਕਲਾ ਦੇ ਬਾਰੇ ਮੈਂ ਕੁਝ ਨਹੀਂ ਜਾਣ ਸਕਿਆ ।"

'ਮਰਾ ਹੂਆ ਚਾਂਦ' ਨਾਮਕ ਇਕ ਛੋਟਾ ਜਿਹਾ ਨਾਵਲ ਲਿਖ ਕੇ ਲੇਖਕ ਅਜ ਉੜੀਆ ਨਾਵਲ ਦੇ ਖੇਤਰ ਵਿਚ ਅਮਰ ਹੈ । ਇਸ ਦਾ ਕਥਾਨਕ ਬਹੁਤ ਛੋਟਾ ਹੈ । ਇਕ ਛੋਟੇ ਜੇਹੇ ਪਿੰਡ ਦੇ ਨਿਮਨ ਮਧਵਰਗ ਬ੍ਰਾਹਮਣ ਪਰਿਵਾਰ ਦੀ ਇਕ ਕੰਨਿਆ ਸਤੀ ਜਾਂ ਸਤਭਾਮਾ, ਨਰਹਰੀ ਨਾਮਕ ਇਕ ਕਾਲੇ ਕਲੂਟੇ, ਬੁੱਢੇ, ਦੁਹਾਜੂ ਧਨੀ, ਜ਼ਿਮੀਦਾਰ ਨਾਲ ਵਿਆਹ ਕਰਨ ਲਈ ਮਜ਼ਬੂਰ ਹੁੰਦੀ ਹੈ । ਸਤੀ ਦਾ ਜਵਾਨ ਤੇ ਪਿਆਰਾ ਸਾਥੀ ਨਾਥ ਜੋ ਉਸੇ ਪਿੰਡ ਦਾ ਪੜ੍ਹਿਆ-ਲਿਖਿਆ ਨੌਜਵਾਨ ਹੈ ਉਹ ਵੀ ਇਸ ਵਿਆਹ ਦੇ ਪੱਖ ਵਿਚ ਨਹੀਂ । ਪਰ ਬਾਵਜੂਦ ਉਸ ਦੇ ਵਿਰੋਧ ਕਰਨ ਦੇ ਵੀ ਇਹ ਵਿਆਹ ਸੰਪੂਰਣ ਹੋ ਜਾਂਦਾ ਹੈ । ਨਰਹਰੀ ਦੀ ਰਖੇਲ ਸੌਰਭੀ ਦੇ ਕਾਰਣ ਸਤੀ ਦਾ ਦੰਪਤੀ ਜੀਵਨ ਦੁਖੀ ਅਤੇ ਅਸਹਿ ਬਣ ਜਾਂਦਾ ਹੈ । ਅੰਤ ਵਿਚ, ਪਿੰਡੋਂ ਦੂਰ

ਧਵਲੇਸ਼ਵਰ ਨਾਮਕ ਨਦੀ ਦੇ ਕਿਨਾਰੇ ਉਤੇ ਤੇਜ਼ ਹਨੇਰੀ ਅਤੇ ਭੀੜ ਵਿਚ ਸਤੀ ਦੇ ਪਤੀ ਅਤੇ ਉਸ ਦੀ ਰਖੇਲ ਸੌਰਭੀ ਉਸ ਨੂੰ ਚਲਾਕੀ ਨਾਲ ਉਥੇ ਹੀ ਛੱਡ ਕੇ ਵਾਪਸ ਪਿੰਡ ਚਲੇ ਜਾਂਦੇ ਹਨ। ਅਜੇਹੀ ਨਿਆਸਰੀ ਸਥਿਤੀ ਵਿਚ ਅਚਾਨਕ ਸਤੀ ਆਪਣੇ "ਮਨ ਦੇ ਮਰਦ" ਆਪਣੇ ਪਿਆਰੇ ਸਾਥੀ, ਨਾਥ ਭਈਆ ਨੂੰ ਵੇਖਦੀ ਹੈ। ਨਾਥ ਲੋਕਾਂ ਦੀ ਭੀੜ ਵਿਚੋਂ ਉਸ ਨੂੰ ਬਚਾਂਦਾ ਹੈ। ਉਸ ਦੇ ਦੂਸਰੇ ਦਿਨ ਉਸ ਨੂੰ ਉਸ ਦੇ ਪਤੀ ਦੇ ਘਰ ਲੈ ਕੇ ਜਾਂਦਾ ਹੈ। ਪਰ—ਪਰ-ਪੁਰਖ ਨਾਲ ਰਾਤ ਬਿਤਾਉਣ ਦਾ ਇਲਜ਼ਾਮ ਲਗਾ ਕੇ ਸਤੀ ਦਾ ਪਤੀ ਸਤੀ ਨੂੰ ਸਵੀਕਾਰ ਨਹੀਂ ਕਰਦਾ।

ਇਸੇ ਦੌਰਾਨ ਹੈਜ਼ਾ ਫੈਲਣ ਨਾਲ ਸਤੀ ਦੇ ਮਾਤਾ ਪਿਤਾ ਮਰ ਜਾਂਦੇ ਹਨ। ਇਹ ਦੁਖਮਈ ਸਮਾਚਾਰ ਸੁਣਾਏ ਬਿਨਾਂ ਹੀ ਨਾਥ ਉਸ ਨੂੰ ਕਟਕ ਲਿਆਉਣ ਲਈ ਮਜ਼ਬੂਰ ਹੁੰਦਾ ਹੈ। ਨਾਥ ਸ਼ਹਿਰ ਵਿਚ ਰੁਜਗਾਰ ਦਾ ਕੋਈ ਸਾਧਨ ਨਹੀਂ ਲੱਭ ਸਕਦਾ। ਅਖੀਰ ਸਤੀ ਦੀ ਗੱਲ ਮੰਨ ਕੇ ਦੋਵੇਂ ਆਪਣੇ ਪਿੰਡ ਆ ਜਾਂਦੇ ਹਨ। ਪਰ ਇਥੇ ਵੀ ਪਿੰਡ ਦੇ ਸਕੂਲ ਮਾਸਟਰ ਅਚੂਤੀ ਦੀ ਕਪਟਤਾ, ਪਿੰਡ ਵਾਸੀਆਂ ਦੇ ਛੋਟੇਪਨ ਤੇ ਸਮਾਜਿਕ ਤੁਹਮਤਾਂ ਨੇ ਉਹਨਾਂ ਦਾ ਜੀਣਾ ਦੁਭਰ ਕਰ ਦਿੱਤਾ ਹੈ। ਸਤੀ ਸਮਝ ਗਈ ਹੈ ਕਿ ਉਸ ਦਾ ਇਕ ਮਾਤਰ ਸਹਾਰੇ, ਉਦਾਰ ਚਿੱਤ ਨਾਥ ਵੀਰ ਦੇ ਨਾਲ ਹੁਣ ਉਸ ਦਾ ਸੰਬੰਧ ਜੁੜ ਸਕਣਾ ਮੁਸ਼ਕਿਲ ਹੈ। ਇਸ ਤੋਂ ਛੁੱਟ ਨਾਥ-ਵੀਰੇ ਦਾ ਉਦੇਸ਼ ਠੀਕ ਹੋਣ ਉਤੇ ਵੀ ਕੇਵਲ ਉਸ ਦੇ (ਸਤੀ ਦੇ) ਕਾਰਣ ਇਹ ਅੱਖਾਂ ਬੰਦ ਕਰਕੇ ਲੋਕਾਂ ਵਲੋਂ ਕੀਤੇ ਜਾ ਰਹੇ ਵਾਰਾਂ ਨੂੰ ਸਹਿ ਰਿਹਾ ਹੈ। ਨਿਰਦਈ ਸਮਾਜ ਵਿਚ ਉਸ ਨੇ ਆਪਣਿਆਂ ਦੀ ਬੇਰਹਿਮੀ ਤਿਲ ਤਿਲ ਕਰਕੇ ਭੋਗੀ ਹੈ। ਅੰਤ ਵਿਚ, ਇਕ ਦਿਨ ਰਾਤ ਦੇ ਸੱਨਾਟੇ ਵਿਚ, ਉਹ ਨਾਥ ਵੀਰੇ ਦੇ ਨਾਮ ਆਪਣਾ ਅੰਤਿਮ ਅਤੇ ਇਕ ਮਾਤਰ ਪੱਤਰ ਲਿਖ ਕੇ ਚਲੀ ਜਾਂਦੀ ਹੈ—ਜ਼ਿੰਦਗੀ ਦੇ ਉਸ ਪਾਰ! ਇਸ ਤਰ੍ਹਾਂ ਨਾਵਲ ਦਾ ਅੰਤ ਮਾਰਮਿਕ ਹੋ ਗਿਆ ਹੈ।

ਸਤੀ ਦੇ ਆਤਮ-ਕਥਨ ਨੂੰ ਨਾਵਲ ਦਾ ਆਧਾਰ ਬਣਾਉਣ ਕਾਰਣ ਨਾਵਲ ਦੇ ਹੋਰ ਪਾਤਰਾਂ ਦਾ ਵਿਸਥਾਰ ਪੂਰਬਕ ਚਿੱਤਰਣ ਕਰਨ ਦੀ ਗੁੰਜਾਇਸ਼ ਨਹੀਂ ਰਹੀ ਹੈ। ਫਿਰ ਵੀ ਲੇਖਕ ਸਤੀ ਦੀ ਪ੍ਰਤੀਕਿਰਿਆ ਦੇ ਮਾਧਿਅਮ ਰਾਹੀਂ ਹੋਰ ਪਾਤਰਾਂ ਨੂੰ ਬਖੂਬੀ ਨਾਲ ਚਿੱਤਰਣ ਵਿਚ ਕਾਮਯਾਬ ਰਿਹਾ ਹੈ। ਸਤੀ ਦੇ ਮਾਤਾ-ਪਿਤਾ, ਉਸ ਦਾ ਪ੍ਰੇਮੀ ਨਾਥ ਵੀਰਾ, ਬੁੱਢਾ ਪਤੀ ਨਰਹਰੀ ਅਤੇ ਉਸ ਦੀ ਰਖੇਲ ਸੌਰਭੀ, ਛੋਟਾ ਬਾਲ ਨਟੋ, ਦੇਵੀ ਦੇਵਤਿਆਂ ਦੀ ਪੂਜਾ ਵਿਚ ਮਗਨ ਸੱਸ, ਭਰੋਸੇਵੰਦ ਨੌਕਰ ਸਈਤਾ, ਦੁਸ਼ਟ ਪੇਂਡੂ, ਅਚੂਤੀ ਮਾਸਟਰ ਆਦਿ ਪਾਤਰਾਂ ਦਾ ਲੇਖਕ ਨੇ ਜੀਉਂਦਾ-ਜਾਗਦਾ ਚਿੱਤਰਣ ਪੇਸ਼ ਕੀਤਾ ਹੈ।

ਕਥਾਨਕ ਦੀ ਵਾਸਤਵਿਕਤਾ ਦੇ ਨਾਲ ਚਰਿਤਰ-ਚਿੱਤਰਣ ਦੀ ਸੁਭਾਵਕਤਾ, ਸੂਖਮ ਮਨੋਵਿਸ਼ਲੇਸ਼ਣ ਕਿਰਿਆ-ਪ੍ਰਤੀਕ੍ਰਿਆ ਨੇ, ਰਚਨਾ ਨੂੰ ਅਸਲ ਵਿਚ ਇਕ ਸਫਲ

ਸ਼ਿਲਪ ਦਾ ਰੂਪ ਦੇ ਦਿੱਤਾ ਹੈ। ਪਿੰਡ ਦੀ ਇਕ ਸਾਧਾਰਣ ਮੁਟਿਆਰ ਦੇ ਮਨ ਵਿਚ ਵਿਆਹ ਦੀ ਪ੍ਰਤੀਕਿਰਿਆ, ਹਮ ਉਮਰ ਦੇ ਨਾਲ ਹਾਸਾ-ਮਜ਼ਾਕ, ਪੇਂਡੂ-ਜੀਵਨ ਦੀ ਮਿਠੀ ਅਨੁਭੂਤੀ, ਮਾਂ-ਬਾਪ ਦਾ ਪਿਆਰ, ਮੁਟਿਆਰ ਦੇ ਮਨ ਵਿਚ ਬੱਚੇ ਪ੍ਰਤੀ ਮਮਤਾ, ਕੁਆਰੀ ਦਾ ਪਹਿਲਾ ਪਿਆਰ-ਅਨੁਭਵ, ਬੁੱਢਾ, ਭੈੜਾ ਅਤੇ ਦਿਲਹੀਣ ਪਤੀ ਦੇ ਲਈ ਪ੍ਰੀਤ ਵਿਹੂਣੀ ਘ੍ਰਿਣਾ, ਸਮਾਜਿਕ ਨੇਮ ਅਤੇ ਵਿਧਾਨ ਵਿਚ ਇਕ ਮੁਟਿਆਰ ਦੀ ਸੰਜਮੀ ਪ੍ਰੀਤ, ਧੀਰਜ ਅਤੇ ਨੈਤਿਕ ਬਲ, ਜ਼ਿਮੀਦਾਰਾਂ ਦਾ ਹੰਕਾਰ, ਵਿਭਚਾਰ, ਸਮਾਜ ਦੇ ਮਾਲਕ ਕਹਿਲਾਉਣ ਵਾਲੇ ਪੇਂਡੂ ਮੁਖੀਏ ਦੇ ਦਿਲਹੀਣ-ਨਿਰਣੇ ਅਤੇ ਕਪਟ ਨੂੰ ਇਸ ਲੇਖਕ ਨੇ ਨਾਵਲ ਦੇ ਸੰਖੇਪ ਘੇਰੇ ਵਿਚ ਬਹੁਤ ਸਹਿਜ ਨਾਲ ਸਮੇਟ ਲਿਆ ਹੈ।

ਸਰਲ ਅਤੇ ਬੋਲਚਾਲ ਦੀ ਪੇਂਡੂ ਭਾਸ਼ਾ ਵਿਚ ਲਿਖੇ ਜਾਣ ਕਾਰਣ ਇਹ ਨਾਵਲ ਰੋਚਕ ਅਤੇ ਪੜ੍ਹਨਯੋਗ ਬਣ ਗਿਆ ਹੈ। ਕਈ ਥਾਂਈ ਇਸ ਦੀ ਸ਼ੈਲੀ ਕਾਵਿਕ ਵੀ ਹੈ। ਨਾਵਲ ਦਾ ਨਾਮਕਰਣ ਵੀ ਉਚਿਤ ਹੈ (ਮਰਾ ਹੂਆ ਚਾਂਦ) 'ਮਰਿਆ ਹੋਇਆ ਚੰਨ' ਭਾਵ ਮਰੇ ਹੋਏ ਚੰਨ ਦੀ ਦਿਨ ਵੇਲੇ ਨਿਸ਼ਪੱਤੀ ਜਾਂ ਢੱਕਿਆ ਹੋਇਆ ਚੰਨ। ਰੂੜ੍ਹ ਵਾਸਤਵਿਕਤਾ ਵਿਚ ਜ਼ਿੰਦਗੀ ਕਿਵੇਂ ਮੁਰਝਾ ਗਈ, ਇਹੀ ਇਸ ਨਾਵਲ ਵਿਚ ਕਿਹਾ ਗਿਆ ਹੈ।

ਲੋਕ-ਪ੍ਰਿਯਤਾ ਦੀ ਦ੍ਰਿਸ਼ਟੀ ਤੋਂ ਇਹ ਨਾਵਲ ਨਾਟਕ ਦੇ ਰੂਪ ਵਿਚ ਰੰਗਮੰਚ ਉੱਤੇ ਖੇਡਿਆ ਜਾ ਚੁੱਕਾ ਹੈ। ਇਸ ਨਾਵਲ ਉਤੇ ਉੜੀਆ ਬੋਲੀ ਵਿਚ ਫ਼ਿਲਮ ਵੀ ਬਣ ਚੁੱਕੀ ਹੈ। ਅੰਗਰੇਜ਼ੀ ਅਤੇ ਭਾਰਤ ਦੀਆਂ ਹੋਰ ਪ੍ਰਾਂਤਕ ਭਾਸ਼ਾਵਾਂ ਵਿਚ ਤਰਜਮਾਏ ਜਾਣ ਉਤੇ ਇਸ ਦਾ ਮਹੱਤਵ ਹੋਰ ਵੀ ਸਪੱਸ਼ਟ ਰੂਪ ਵਿਚ ਸਾਹਮਣੇ ਆਏਗਾ। ਇਸ ਬਾਰੇ ਕੋਈ ਦੋ ਰਾਵਾਂ ਨਹੀਂ।

**—ਜਾਨਕੀ ਵੱਲਭ ਮਹਾਂਤੀ**

# 1

ਵਿਸਾਖ ਦੀ ਕੜਕਦੀ ਦੁਪਹਿਰ ਵਿਚ ਅਚਾਨਕ ਬੱਦਲਾਂ ਦੀ ਛਾਂ ਕਈ ਵਾਰ ਜਾਦੂ ਜੇਹਾ ਖਲੇਰ ਦੇਂਦੀ ਹੈ। ਠੀਕ ਇਸੇ ਤਰ੍ਹਾਂ ਬੇਸਹਾਰਾ ਜੀਵਨ ਵਿਚ ਵੀ ਕਦੀ ਕਦੀ ਕੋਈ ਅਜੇਹਾ ਰਸ-ਭਿੰਨਾ ਪਲ ਆਉਂਦਾ ਹੈ ਜਿਸ ਦੇ ਨਾਲ ਸਾਰਾ ਜੀਵਨ ਕਿਸੇ ਅਨਜਾਣੇ, ਅਣਡਿੱਠੇ ਰਾਹ ਵਲ ਤੁਰ ਪੈਂਦਾ ਹੈ। ਭਲਾਂ ! ਇਹਨੂੰ ਰਸ-ਭਿੰਨਾ ਪਲ ਕਿਉਂ ਕਹਾਂ ? ਜੋ ਇਕ ਵਾਰ ਪਲ ਦਾ ਸੁਆਦ ਚਖਾ ਕੇ ਜੀਵਨ-ਭਰ ਲਈ ਬੇਕਾਰ ਕਰ ਦੇਂਦਾ ਹੈ। ਕੋਈ ਹੋਰ ਜੋ ਮਰਜ਼ੀ ਕਹੇ ਘਟੋ ਘਟ ਮੈਂ ਇਹਨੂੰ ਰਸ ਭਿੰਨਾ ਪਲ ਨਹੀਂ ਕਹਿ ਸਕਦੀ। ਕਾਸ਼ ! ਮੈਂ ਆਪਣੇ ਲਾਚਾਰ ਜੀਵਨ ਵਿਚ ਮਿਲੇ ਉਸ ਛਿਣ ਰਸ ਭਿੰਨੇ ਪਲ ਦੇ ਸੁਖ ਦਾ ਲਾਲਚ ਤਿਆਗ ਸਕਦੀ ਤਾਂ ਅੱਜ ਇਸ ਤਰ੍ਹਾਂ ਨਦੀ ਵਿਚ ਨਾ ਡੁੱਬਣਾ ਪੈਂਦਾ।

ਭਲਾਂ ! ਛਿਣ ਪਲ ਦੀ ਹਉਮੈ ਲਈ ਕੋਈ ਬੰਦਾ ਜ਼ਿੰਦਗੀ ਵਿਚ ਏਨੀ ਵੱਡੀ ਭੁੱਲ ਵੀ ਕਰਦਾ ਹੈ। ਮੇਰੇ ਜੀਵਨ ਦਾ ਤਾਂ ਹਰ ਪਲ, ਹਰ ਛਿਣ ਹੀ ਇਸ ਗੱਲ ਦਾ ਪ੍ਰਮਾਣ ਹੈ। ਖਬਰੇ ਤਾਹੀਉਂ ਆਪਣੇ ਭਾਰ ਬਣੇ ਜੀਵਨ ਦੀ ਸਚਾਈ ਨੂੰ ਦਸਾਂ ਵੀਹਾਂ ਬੰਦਿਆਂ ਦੇ ਸਾਹਮਣੇ ਦੱਸਣ ਲਗਿਆਂ ਮੈਨੂੰ ਕੁਝ ਨਹੀਂ ਹੁੰਦਾ। ਹੁਣ ਡਰ ਵੀ ਕਾਹਦਾ ? ਜਦੋਂ ਡਰਨਾ ਸੀ ਉਦੋਂ ਤਾਂ ਕੋਈ ਦੇਵੀ ਦੇਵਤਾ ਸਾਹਮਣੇ ਵਿਖਾਈ ਨਹੀਂ ਸੀ ਦੇਂਦਾ ਤੇ ਹੁਣ ਜਦ ਸਭ ਕੁਝ ਹੀ ਖਤਮ ਹੋ ਗਿਆ, ਕਿਸੇ ਤੋਂ ਡਰਨ ਦਾ ਵੀ ਕੀ ਲਾਭ ?

ਜਦੋਂ ਮੈਂ ਜੰਮੀ ਸਾਂ ਮੇਰੇ ਪਿਤਾ ਨੇ ਬੜੇ ਪਿਆਰ ਨਾਲ ਮੇਰਾ ਨਾਮ ਸਤਭਾਮਾ ਰੱਖਿਆ ਸੀ। ਪਤਾ ਨਹੀਂ ਕਿਹੜੇ ਗੁਣ ਵੇਖ ਕੇ ਉਹਨਾਂ ਨੇ ਮੇਰਾ ਇਹ ਨਾਮ ਚੁਣਿਆ ਸੀ। ਮੇਰਾ ਅੰਦਰ ਬਾਹਰ ਕੁਝ ਵੀ ਤਾਂ ਨਹੀਂ ਮਿਲਦਾ ਇਸ ਨਾਂ ਦੇ ਨਾਲ ! ਆਪਣੇ ਜ਼ਿਦੀ ਸੁਭਾ ਕਾਰਣ ਹੀ ਤਾਂ ਮੈਂ ਬਰਬਾਦ ਹੋਈ ਸਾਂ। ਤਾਂ ਵੀ ਪਿਤਾ ਦੇ ਲਾਡ ਪਿਆਰ ਕਾਰਣ ਮੇਰੀ ਹਉਮੈ ਇੰਨੀ ਵਧ ਗਈ ਸੀ ਕਿ ਕਈ ਵਾਰ ਹੋਰਨਾਂ ਘਰਾਂ ਵਿਚ ਵੀ ਮੇਰੀ ਚਰਚਾ ਹੋਣ ਲਗਦੀ ਸੀ। ਇਕਲੌਤੀ ਧੀ ਹੋਣ ਕਰਕੇ ਮਾਪਿਆਂ ਨੇ ਹਰ ਪਾਸਿਉਂ ਅੱਖਾਂ ਬੰਦ ਕਰ ਲਈਆਂ ਸਨ ਤੇ ਇਹੀ ਮੇਰੀ ਮੌਤ ਸਿੱਧ ਹੋਈ। ਕਿਵੇਂ ਹੋਈ ? ਦਸਦੀ ਹਾਂ, ਸੁਣੋ :—

ਦੁਪਹਿਰ ਦੀ ਤੇਜ਼ ਧੁੱਪ ਨੂੰ ਖਤਮ ਕਰਨ ਲਈ ਬੱਦਲ ਇਉਂ ਤੁਰੇ ਆ ਰਹੇ ਸਨ ਜਿਵੇਂ ਹਾੜ ਦੇ ਮਹੀਨੇ ਵਿਚ ਆਉਂਦੇ ਕਾਲੇ ਭਾਰੇ ਬੱਦਲ ! ਸਾਡੇ ਪਿੰਡ ਵਾਲੇ ਅੰਬਾਂ ਦੇ ਬਾਗ ਵਿਚ ਜ਼ੋਰ ਦੀ ਹਵਾ ਚਲ ਰਹੀ ਸੀ। ਉਸ ਦਿਨ ਚੌਂਕੇ ਚੁਲ੍ਹੇ ਦਾ ਕੰਮ ਜਲਦੀ ਹੀ ਖਤਮ ਕਰਕੇ ਮਾਂ ਸੌਣ ਲਈ ਚਲੀ ਗਈ ਸੀ। ਬਰਸਾਤੀ ਹਵਾ ਨੂੰ ਵੇਖ ਕੇ ਪਤਾ ਨਹੀਂ ਕਿਉਂ ਮੇਰਾ ਮਨ ਘਰ ਦੇ ਲਾਗੇ ਹੀ ਘੁੰਮਣ ਲਈ ਕਰ ਆਇਆ। ਮਾਂ ਤੋਂ ਅੱਖ ਬਚਾ ਕੇ, ਦੋ ਪਾਨ ਵਾਧੂ ਬਣਾ ਕੇ ਮੈਂ ਘਰੋਂ ਬਾਹਰ ਨਿਕਲ ਪਈ। ਬਾਹਰਲੀ ਪਉੜੀ ਉਤੇ ਪੈਰ ਰੱਖਿਆ ਹੀ ਸੀ ਜੁ ਪਿਛੋਂ ਅਵਾਜ਼ ਆਈ—"ਸਤੀ"।

ਮੈਂ ਚੌਂਕ ਕੇ ਪਿਛੇ ਦੇਖਿਆ—ਬਾਹਰ ਵਾਲੇ ਕਮਰੇ ਵਿਚ ਬੈਠ ਕੇ ਬਾਪੂ ਪੋਥੀ ਲਿਖ ਰਿਹਾ ਸੀ। ਮੈਂ ਕਾਠ ਦੀ ਤਰ੍ਹਾਂ ਉਥੇ ਹੀ ਖੜ੍ਹੀ ਰਹੀ। ਡਰ ਨਾਲ ਦਿਲ ਦੀ ਧੜਕਣ ਵਧ ਗਈ। ਮੈਨੂੰ ਖਲੋਤੀ ਨੂੰ ਵੇਖ ਕੇ ਉਹਨਾਂ ਨੇ ਪੁੱਛਿਆ—"ਇਸ ਵੇਲੇ ਕਿਥੇ ਜਾ ਰਹੀ ਸੀ ?" ਪਿੰਡ ਦੀ ਗਸ਼ਤੀ ਕਰਨ, "ਕਿਉਂ ?" ਹਾਇ ! ਏਨੀਆਂ ਗੱਲਾਂ ਉਹ ਕਿਵੇਂ ਜਾਣ ਗਏ ? ਮੈਂ ਮਨ ਵਿਚ ਕਿਹਾ। ਮੈਨੂੰ ਚੁੱਪ ਵੇਖ ਕੇ ਉਹਨਾਂ ਕਿਹਾ—"ਆਪਣੀ ਮਾਂ ਨੂੰ ਬੁਲਾ।"

ਮੈਂ ਅੰਦਰ ਜਾ ਕੇ ਮਾਂ ਨੂੰ ਜਗਾ ਦਿੱਤਾ। ਉਹ ਅੱਖਾਂ ਮਲਦਿਆਂ ਬਾਹਰ ਆ ਗਈ। ਮੈਂ ਬੂਹੇ ਦੇ ਉਹਲੇ ਖਲੋ ਕੇ ਸੁਣਿਆ, ਬਾਪੂ ਮਾਂ ਤੋਂ ਪੁੱਛ ਰਿਹਾ ਸੀ— "ਸਤੀ ਨੂੰ ਬਾਹਰ ਜਾਣ ਲਈ ਤੂੰ ਕਿਹਾ ਸੀ ?"

ਮਾਂ ਨੇ ਹੈਰਾਨੀ ਨਾਲ ਕਿਹਾ—"ਨਹੀਂ ਤਾਂ ਕਿਉਂ ?" ਬਾਪੂ ਬੋਲਿਆ "ਉਹ ਹਰ ਵੇਲੇ ਬਾਹਰ ਤੁਰਦੀ ਫਿਰਦੀ ਰਹਿੰਦੀ ਏ, ਇਹ ਗੱਲ ਤੈਨੂੰ ਭਾਵੇਂ ਠੀਕ ਲਗਦੀ ਹੋਵੇ, ਪਿੰਡ ਵਾਲਿਆਂ ਦੀ ਨਜ਼ਰ ਵਿਚ ਠੀਕ ਨਹੀਂ। ਸਤੀ ਸ਼ਾਇਦ, ਹੁਣ ਗਿਆਰਾਂ ਵਰ੍ਹਿਆਂ ਦੀ ਹੋ ਗਈ ਹੈ। ਕਲ੍ਹ ਨਹੀਂ ਭੱਲਕੇ ਉਸ ਦਾ ਵਿਆਹ ਹੋਣਾ ਹੀ ਹੈ। ਉਹਨੂੰ ਇਸ ਤਰ੍ਹਾਂ ਅਵਾਰਾ ਫਿਰਨ ਦੀ ਛੁੱਟੀ ਕਾਹਦੇ ਲਈ ਦੇ ਰੱਖੀ ਹੈ ? ਮੈਨੂੰ ਵੀ ਤਾਂ ਪਤਾ ਲਗੇ ?

ਕਿਸੇ ਨੂੰ ਢੂੰਢਦੀ ਹੋਈ ਮਾਂ ਦੀ ਨਜ਼ਰ ਚਾਰੋਂ ਪਾਸੇ ਗਈ। ਜੇ ਮੈਂ ਉਸ ਨੂੰ ਹਥਿਆ ਜਾਂਦੀ ਤਾਂ ਉਹਨੇ ਆਪਣਾ ਸਾਰਾ ਗੁੱਸਾ ਮੇਰੇ ਉਪਰ ਕੱਢਣਾ ਸੀ। ਪਰ ਕਿਸੇ ਨੂੰ ਸਾਹਮਣੇ ਨਾ ਵੇਖ ਕੇ ਬੋਲੀ—"ਕੀ ਇਸ ਵਿਚ ਸਾਰਾ ਦੋਸ਼ ਮੇਰਾ ਈ ਏ ? ਤੁਸੀਂ ਤਾਂ ਨਹੀਂ ਨਾ ਵਿਗਾੜਿਆ ਉਸ ਨੂੰ ? "ਭਲਾ ਉਹਨੂੰ ਪੁੱਛੀਂ ਬਾਹਰ ਜਾਣ ਤੋਂ ਮੈਂ ਉਸ ਨੂੰ ਕਿੰਨੀ ਵਾਰ ਝਿੜਕ ਚੁੱਕੀ ਹਾਂ। ਪਰ ਉਹ ਸੁਣੇ ਵੀ ?"

ਬਾਪੂ ਬੋਲਿਆ—"ਘਰ ਦੀ ਕੁੜੀ ਨੂੰ ਲੋਕ ਥੋੜ੍ਹਾ ਰੋਕਣ ਆਉਣਗੇ। ਪਰ ਤੂੰ ਕੰਨ ਧਰੇਂ ਵੀ ਤਾਂ ? ਇਧਰ ਮੈਂ ਸਹੁਰਾ ਘਰ ਭਾਲਦਾ ਫਿਰਾਂ ਉਧਰ ਉਹ ਘੋੜੇ ਵਾਂਗ ਦੁੜੰਗੇ ਮਾਰਦੀ ਫਿਰੇ।"

ਮੈਨੂੰ ਇਸ ਤੋਂ ਵਧ ਸੁਣਨ ਦੀ ਲੋੜ ਨਹੀਂ ਪਈ । ਦਬੇ ਪੈਰੀਂ ਮੈਂ ਦਰਵਾਜ਼ੇ ਦੇ ਉਹਲਿਉਂ ਹਟ ਕੇ ਹੇਠਲੇ ਕਮਰੇ ਵਿਚ ਸੌਣ ਚਲੀ ਗਈ । ਮੈਨੂੰ ਬਾਪੂ ਦੀ ਇਹੀ ਗੱਲ ਯਾਦ ਆਉਂਦੀ ਰਹੀ—ਮੈਂ ਇਧਰ ਸਹੁਰਾ ਘਰ ਭਾਲਦਾ ਫਿਰਾਂ....।

ਇਹ ਸਹੁਰਾ ਘਰ ਲੱਭਣ ਦੀ ਗੱਲ ਕਿਸ ਦੇ ਲਈ ਹੈ—ਮੈਂ ਜਾਣਦੀ ਹਾਂ । ਹੁਣ ਸਮਝ ਆਈ ਬਾਹਰ ਜਾਣ ਉਤੇ ਮਾਂ ਕਿਉਂ ਇਤਨਾ ਚਿੜਦੀ ਹੈ । ਮੈਂ ਕਹਿੰਦੀ ਹਾਂ—ਕਿਉਂ ? ਸ਼ਾਦੀ ਹੁੰਦੇ ਤਾਂ ਮੈਂ ਕਈ ਲੋਕਾਂ ਨੂੰ ਵੇਖਿਆ ਹੈ । ਸਾਡੇ ਗੁਆਂਢ ਵਿਚ ਹੀ ਉਸ ਦਿਨ ਕਮਲੀ ਭੈਣ ਦਾ ਵਿਆਹ ਹੋਇਆ ਹੈ ।

ਗੋਵਰਧਨ ਕਾਨੂੰਨਗੋ ਦੀ ਕੁੜੀ ਹੀਰਾ ਦੀ ਵੀ ਤਾਂ ਸ਼ਾਦੀ ਹੋਈ ਹੈ ਜੋ ਅਜ ਤਕ ਆਪਣੇ ਸਹੁਰਿਆਂ ਤੋਂ ਵਾਪਸ ਹੀ ਨਹੀਂ ਆਈ । ਮੇਰੀ ਸ਼ਾਦੀ ਵੀ ਤਾਂ ਇਸੇ ਤਰ੍ਹਾਂ ਦੀ ਹੀ ਹੋਵੇਗੀ ਨਾ, ਜਾਂ ਕਿਸੇ ਹੋਰ ਤਰ੍ਹਾਂ ਦੀ ? ਮੈਨੂੰ ਪਤਾ ਨਹੀਂ । ਉਸ ਵਿਚ ਹੋਰ ਕੀ ਹੈ ? ਫਿਰ ਵੀ ਸ਼ਾਦੀ ਦੀ ਗੱਲ ਮੈਨੂੰ ਹਮੇਸ਼ਾਂ ਅਜੀਬ ਜਿਹੀ ਲਗਦੀ ਹੈ । ਹੋ ਸਕਦਾ ਹੈ, ਸਾਰੀਆਂ ਕੁੜੀਆਂ ਨੂੰ ਵੀ ਇਸੇ ਤਰ੍ਹਾਂ ਲਗਦਾ ਹੋਵੇ । ਜਿਵੇਂ ਕੋਈ ਬਿਨਾਂ ਦਰਵਾਜ਼ੇ ਦਾ ਮੰਦਰ ਹੋਵੇ ਜਿਸ ਦੇ ਅੰਦਰ ਲੋਕਾਂ ਦੀ ਨਜ਼ਰ ਬਚਾ ਕੇ ਅਦੁੱਤੀ ਰਸ ਇਕੱਠਾ ਕੀਤਾ ਗਿਆ ਹੋਵੇ ।

ਸਾਰਾ ਦਿਨ ਮੈਨੂੰ ਵਿਆਹ ਦੀ ਗੱਲ ਚੇਤੇ ਆਉਂਦੀ ਰਹੀ । ਸੂਹਾ ਕਰਕੇ ਲਾੜੀ ਬਣਨਾ ਤੇ ਸਭ ਦੇ ਅਗੇ ਨਿਉਂ ਨਿਉਂ ਕੇ ਤੁਰਨਾ, ਇਹ ਸਭ ਕਿਤਨਾ ਅਜੀਬ ਹੈ ? ਇਸੇ ਸ਼ਾਦੀ ਕਰਕੇ ਔਰਤ ਜਾਤੀ ਦੀ ਜ਼ਿੰਦਗੀ ਵਿਚ ਕਿਤਨੀਆਂ ਤਬਦੀਲੀਆਂ ਆਉਂਦੀਆਂ ਹਨ ? ਇਸੇ ਵਿਚ ਹੀ ਕਿਤਨੀਆਂ ਸੰਸਾਰ ਤੇ ਉਜਾੜਾਂ ਲੁਕੀਆਂ ਹੁੰਦੀਆਂ ਹਨ । ਇਹ ਗੱਲ ਉਦੋਂ ਮੇਰੇ ਮਨ ਵਿਚ ਨਹੀਂ ਆਈ । ਜੇ ਕਦੀ ਇਹ ਉਦੋਂ ਮੇਰੇ ਮਨ ਵਿਚ ਆ ਜਾਂਦੀਆਂ ਤਾਂ ਪਤਾ ਨਹੀਂ ਮੇਰੀ ਜ਼ਿੰਦਗੀ ਕਿਸ ਰਾਹੇ ਪੈ ਜਾਂਦੀ । ਅਜ ਇਸ ਨਿਰਾਰਥਕ ਜੀਵਨ ਦੀ ਕਹਾਣੀ ਤੁਹਾਡੇ ਸਾਹਵੇਂ ਕਲਮ ਨਾਲ ਕਦੀ ਨਾ ਉਲੀਕਦੀ ।

ਸਾਡੇ ਹਿੰਦੂ ਪਰਿਵਾਰ ਵਿਚ ਵਿਸ਼ੇਸ਼ ਕਰਕੇ ਬ੍ਰਾਹਮਣ ਪਰਿਵਾਰ ਵਿਚ ਇਹ ਗੱਲ ਸ਼ਾਇਦ ਕਿਸੇ ਦੇ ਮਨ ਵਿਚ ਆਉਂਦੀ ਹੀ ਨਹੀਂ । ਆਣ ਨਾਲ ਵੀ ਕਿਹੜਾ ਫਾਇਦਾ ਹੋ ਜਾਂਦਾ ਹੈ ? ਪਤੀ ਕੀ ਹੁੰਦਾ ਹੈ—ਮੇਰੀ ਹੀ ਤਰ੍ਹਾਂ ਇਸ ਗੱਲ ਨੂੰ ਪੂਰੀ ਤਰ੍ਹਾਂ ਸਮਝਣ ਤੋਂ ਪਹਿਲਾਂ ਹੀ ਪੰਜ ਸਾਲ ਸਾਡੇ ਪਰਿਵਾਰ ਵਿਚ ਸਭ ਕੁੜੀਆਂ ਦਾ ਵਿਆਹ ਹੋ ਜਾਂਦਾ ਹੈ । ਫਿਰ ਸਾਰੀਆਂ ਵੱਡੀਆਂ ਹੋ ਕੇ ਇਕ ਅਨਜਾਣ, ਅਣਵਾਕਿਫ ਆਦਮੀ ਦਾ ਘਰ ਵਸਾਉਣ ਜਾਂਦੀਆਂ ਹਨ । ਇਸ ਵਿਚ ਤਾਂ ਕਦੀ ਕਿਸੇ ਉਤੇ ਪਰਲੋ ਨਹੀਂ ਆਈ ? ਇਸ ਦੁੱਖ ਨਾਲ ਕਿਸੇ ਨੂੰ ਜ਼ਹਿਰ ਨਹੀਂ ਖਾਣਾ ਪੈਂਦਾ ? ਪਰ ਮੇਰੀ ਗੱਲ—ਮੇਰੀ ਗੱਲ ਤਾਂ ਸਭ ਨਾਲੋਂ ਵੱਖਰੀ ਜਿਹੀ ਹੈ । ਵਰਨਾ ਅਜ ਅਤੇ...ਖੈਰ ਛੱਡੋ ਇਸ ਗੱਲ ਨੂੰ ।

ਉਸ ਦਿਨ ਮੈਨੂੰ ਪਤਾ ਲਗ ਗਿਆ ਹੈ ਕਿ ਮੇਰਾ ਵਿਆਹ ਹੁਣ ਨੇੜੇ ਹੈ ਤਦੇ ਤਾਂ ਬਾਪੂ ਮੇਰੇ ਵਲ ਵੇਖ ਕੇ ਅਜ ਇਤਨਾ ਹੱਸ ਰਿਹਾ ਸੀ। ਕਿਡੀ ਮੂਰਖ ਹਾਂ ਮੈਂ। ਇਸ ਸਾਧਾਰਣ ਜਿਹੀ ਗੱਲ ਨੂੰ ਓਸ ਵੇਲੇ ਨਾ ਸਮਝ ਸਕੀ।

ਨਦੀ ਦੇ ਕਿਨਾਰੇ ਡੰਡੀਫੁੱਲ[1] ਦਾ ਤਿਉਹਾਰ ਸਮਾਪਤ ਕਰਕੇ ਸਿਆਲਾ ਮੁਕ ਗਿਆ। ਖੇਤਾਂ-ਮੈਦਾਨਾਂ ਦੀ ਧਰਤੀ ਉਤੇ ਮੋਰ ਦੇ ਹਾਰ ਸਿੰਗਾਰ ਦੀ ਸੇਜ ਹੌਲੀ ਹੌਲੀ ਮੁਕਣ ਲਗੀ। ਫੁੱਲਾਂ ਨਾਲ ਲਦੇ ਚਕੋਤਰੇ (ਖਟਾ-ਮਿੱਠਾ ਇਕ ਫਲ) ਉਪਰ ਸ਼ਹਿਦ ਦੀਆਂ ਮੱਖੀਆਂ ਦੀ ਮੁਠਭੇੜ ਇਸ ਗੱਲ ਦਾ ਭੁਲੇਖਾ ਪਾਉਂਦੀ ਹੈ ਜਿਵੇਂ ਦੂਰ ਕੋਈ ਨੱਚ ਰਿਹਾ ਹੋਵੇ। ਪੱਤੇ ਕੁਝ ਕੁਝ ਪੱਕਣ ਵਾਲੇ ਹੋ ਗਏ ਸਨ। ਪਰ ਖੇਤਾਂ ਅਤੇ ਮੈਦਾਨਾਂ ਵਿਚ ਪਹਿਲੇ ਤੋਂ ਜ਼ਿਆਦਾ ਹਰਾ ਰੰਗ ਵਿਖਾਈ ਦੇਣ ਲਗ ਪਿਆ ਸੀ ਜਿਵੇਂ ਕਿਸੇ ਨੇ ਹਰੇ ਪੱਤਿਆਂ ਦਾ ਜਾਲ ਵਿਛਾ ਰਖਿਆ ਹੋਵੇ। ਬਰਖਾ ਰੁੱਤ ਅਜੇ ਪੂਰੀ ਤਰ੍ਹਾਂ ਸਮਾਪਤ ਨਹੀਂ ਹੋਈ ਸੀ। ਸਾਉਣੀ ਦੀ ਫਸਲ ਵਿਚ ਦਸ ਕਿਸਮਾਂ ਦੇ ਚਾਵਲ ਦਸ ਹਜ਼ਾਰ ਕਿਆਰੀਆਂ ਵਿਚ ਉਗੇ ਹਨ। ਗਹਿਰੇ ਖੇਤ ਦੇ ਤੋਤੇ ਰੰਗੇ ਗਲੀਚੇ ਉਤੇ ਜਿਵੇਂ ਕਿਸੇ ਨੇ ਸ਼ਤਰੰਗ ਉਣ ਦਿੱਤਾ ਹੋਵੇ। ਸਾਡੇ ਖੇਤ ਦੇ ਕੋਲ ਉਤਰੀ ਦਿਸ਼ਾ ਵਲੋਂ ਇਕ ਖਾਈ ਆਉਂਦੀ ਹੈ, ਇਕ ਦਿਨ ਦੁਪਹਿਰੇ ਮੈਂ ਲੁਕ ਕੇ ਉਥੇ ਜਾ ਖਲੋਤੀ। ਸ਼ਾਇਦ ਕੋਈ ਪੂਜਾ ਦਾ ਦਿਨ ਸੀ, ਇਸ ਲਈ ਬਾਪੂ ਘਰ ਨਹੀਂ ਸੀ। ਘਰੋਂ ਬਾਹਰ ਨਿਕਲਣ ਦਾ ਇਹ ਚੰਗਾ ਮੌਕਾ ਮੈਨੂੰ ਲੱਭ ਗਿਆ। ਅਸੂ ਦਾ ਅੰਤ ਕਮਲ ਫੁੱਲ ਦੇ ਖਿੜਨ ਦਾ ਸਮਾਂ ਹੈ। ਗਰਮੀ ਵੀ ਜ਼ੋਰਾਂ ਨਾਲ ਪੈ ਰਹੀ ਹੈ। ਕਮਲ ਤੋੜਨ ਲਈ ਮੈਂ ਪਾਣੀ ਵਿਚ ਉਤਰੀ। ਫੁੱਲ ਤਕ ਜਾਂਦੇ ਜਾਂਦੇ ਸਾਰੇ ਕਪੜੇ ਗਲੇ ਤਕ ਭਿੱਜ ਗਏ। ਪਰ ਇਸ ਪਾਸੇ ਮੇਰਾ ਧਿਆਨ ਬਿਲਕੁਲ ਨਹੀਂ ਹੈ। ਅਚਾਨਕ ਤਾਲਾਬ ਦੇ ਉਪਰ ਕਿਸੇ ਦੀ ਆਵਾਜ਼ ਸੁਣ ਕੇ ਮੈਂ ਚੌਂਕ ਕੇ ਵੇਖਿਆ—ਨਾਥ ਵੀਰਾ ਸੀ।

ਮੈਨੂੰ ਵੇਖ ਕੇ ਉਹ ਬੋਲਿਆ, "ਵੇਖੋ ਇਕ ਸ਼ਰਾਰਤੀ ਨੂੰ, ਕਿਸ ਤਰ੍ਹਾਂ ਭਰੀ ਦੁਪਹਿਰ ਵਿਚ ਨਹਾ ਰਹੀ ਹੈ"।

ਨਾਥ ਵੀਰੇ ਨੂੰ ਵੇਖ ਮੈਨੂੰ ਮਨ ਹੀ ਮਨ ਗੁੱਸਾ ਆਇਆ। ਇੰਨੇ ਦਿਨ ਪਤਾ ਨਹੀਂ ਕਿਥੇ ਰਿਹਾ? ਜੁ ਮਿਲਿਆ ਤਕ ਨਹੀਂ, ਅਜ ਆਇਆ ਹੈ ਵੱਡਾ ਝਿੜਕਨ ਨੂੰ। ਮੈਨੂੰ ਕੀ ਲੋੜ ਹੈ, ਇਹਦੀ ਗੱਲ ਮੰਨਣ ਦੀ।

---

1. ਡੰਡੀਫੁੱਲ: ਸਿਆਲੇ ਦੀ ਰੁੱਤੇ ਨਦੀ ਦੇ ਦੋਹਾਂ ਕਿਨਾਰਿਆਂ ਉਪਰ ਇਕ ਤਰ੍ਹਾਂ ਦਾ ਸਫੇਦ ਫੁੱਲ ਖਿੜਦਾ ਹੈ। ਸਿਆਲ ਸਮਾਪਤ ਹੁੰਦੇ ਹੀ ਉਸ ਫੁੱਲ ਦੀ ਰੁੱਤ ਵੀ ਸਮਾਪਤ ਹੋ ਜਾਂਦੀ ਹੈ।

ਨਾਥ ਵੀਰਾ ਬੋਲਿਆ, "ਜੇ ਕਹਿੰਦੀ ਤਾਂ ਮੈਂ ਨਾ ਤੋੜ ਦੇਂਦਾ ਫੁੱਲ ? ਤੂੰ ਕਿਉਂ ਪਾਣੀ ਵਿਚ ਗਈ ?"

ਮੈਂ ਹੱਥਾਂ ਵਿਚ ਫੁੱਲ ਫੜੀ ਉਸੇ ਤਰ੍ਹਾਂ ਪਾਣੀ ਵਿਚ ਖਲੋਤੀ ਰਹੀ। ਉਸ ਦੇ ਅਗੇ ਮੂੰਹ ਨਹੀਂ ਖੋਲ ਸਕੀ। ਉਹ ਹੱਸ ਕੇ ਬੋਲਿਆ, "ਅੱਛਾ ਹੋ ਗਈ ਨਾ ਨਰਾਜ਼ ? ਠੀਕ ਹੈ ਮੈਂ ਜਾਣਦਾ ਹਾਂ, ਤੂੰ ਕਿਉਂ ਨਰਾਜ਼ ਏਂ ! ਸਤੀ ਮੰਗ ਪਿਆਰੀ ਭੈਣ, ਆ ਜਾ ਬਾਹਰ ਇਕ ਜ਼ਰੂਰੀ ਗੱਲ ਏ।"

ਮੈਂ ਉਸ ਦੀ ਗੱਲ ਦਾ ਕੋਈ ਜਵਾਬ ਨਹੀਂ ਦਿਤਾ। ਵਟ ਤੋਂ ਥੱਲੇ ਉਤਰਦਾ ਉਹ ਬੋਲਿਆ, "ਤੂੰ ਬਾਹਰ ਆਉਂਦੀ ਏ ਜਾਂ ਮੈਂ ਆਵਾਂ ਤੇਰੇ ਕੋਲ ?"

ਨਾ ਜਾਣੇਂ ਵੀਰੇ ਦੀ ਇਹ ਗੱਲ ਮੈਨੂੰ ਅਜੀਬ ਕਿਉਂ ਲਗੀ ? ਜਿਵੇਂ ਕਿ ਬਹੁਤ ਹੀ ਸ਼ਰਮ ਦੀ ਗੱਲ ਹੋਵੇ। ਪਾਣੀ ਵਿਚੋਂ ਨਿਕਲਣ ਵੇਲੇ ਮੈਂ ਵੇਖਿਆ ਮੇਰੀ ਭਿੱਜੀ ਹੋਈ ਸਾੜੀ ਸਾਰੇ ਪਿੰਡੇ ਨਾਲ ਚੰਮੜ ਗਈ ਹੈ ਤੇ ਨਾਥ ਵੀਰਾ ਇਕ ਟਕ ਮੇਰੇ ਵਲ ਦੇਖ ਰਿਹਾ ਹੈ। ਮੈਂ ਸ਼ਰਮ ਨਾਲ ਜਿਵੇਂ ਧਰਤੀ ਵਿਚ ਹੀ ਗਡੀ ਗਈ। ਸੋਚਾਂ ਮੈਂ ਇਸ ਵੇਲੇ ਮਰ ਕਿਉਂ ਨਾ ਗਈ ? ਹੁਣ ਸੋਚਦੀ ਹਾਂ ਜੇ ਉਸ ਦਿਨ ਮੈਂ ਸਚਮੁਚ ਮਰ ਜਾਂਦੀ ਤਾਂ ਇਹ ਕਹਾਣੀ ਖਤਮ ਹੋ ਗਈ ਹੁੰਦੀ। ਜ਼ਿੰਦਗੀ ਭਰ ਦਾ ਇਹ ਦੁਖ ਦਰਦ ਕਿਸ ਦੇ ਨਸੀਬ ਵਿਚ ਹੁੰਦਾ।

ਕੱਪੜਿਆਂ ਨੂੰ ਜਿਵੇਂ ਕਿਵੇਂ ਠੀਕ ਕਰਦੀ ਹੋਈ, ਨੀਵਾਂ ਮੂੰਹ ਕੀਤੇ ਮੈਂ ਸ਼ਰਮ ਦੀ ਮਾਰੀ ਪਾਣੀ ਤੋਂ ਬਾਹਰ ਆ ਗਈ। ਪਰ ਨਾਥ ਵੀਰੇ ਦੇ ਮੂੰਹ ਵਲ ਵੇਖਣਾ ਮੌਤ ਵਰਗਾ ਲੱਗਾ। ਵਟ ਉਤੇ ਪਲ ਭਰ ਰੁਕੇ ਬਿਨਾਂ ਹੀ ਮੈਂ ਘਰ ਵਲ ਤੁਰ ਪਈ। ਨਾਥ ਵੀਰਾ ਵੀ ਮੇਰੇ ਨਾਲ ਨਾਲ ਹੀ ਘਰ ਵਲ ਆਇਆ ? ਉਹ ਪਿਛਲੇ ਛੇ ਮਹੀਨੇ ਤੋਂ ਪਿੰਡ ਵਿਚ ਨਹੀਂ ਸੀ ਸ਼ਾਇਦ ਕਟਕ ਪੜ੍ਹਨ ਲਈ ਗਿਆ ਹੋਇਆ ਸੀ। ਦੁਸਹਿਰੇ ਦੀਆਂ ਛੁੱਟੀਆਂ ਵਿਚ ਉਹ ਘਰ ਆਇਆ ਹੈ। ਕੁਝ ਦਿਨ ਇਥੇ ਹੀ ਰਹੇਗਾ, ਸਾਡੇ ਘਰ ਵੀ ਰੋਜ਼ ਆਏਗਾ। ਇਸ ਤਰ੍ਹਾਂ ਦੀਆਂ ਗੱਲਾਂ ਉਹ ਰਸਤੇ ਵਿਚ ਮੇਰੇ ਨਾਲ ਕਰਦਾ ਆਇਆ ਹੈ। ਭਾਵੇਂ ਉਸ ਨਾਲ ਮੇਰਾ ਗੁੱਸਾ ਮੁੱਕ ਗਿਆ ਸੀ ਤਾਂ ਵੀ ਮੈਂ ਮੂੰਹ ਨਹੀਂ ਖੋਲਿਆ। ਸਿਰ ਉਚਾ ਕਰਕੇ ਉਸ ਵਲ ਦੇਖਦਿਆਂ ਬੜੀ ਸ਼ਰਮ ਆ ਰਹੀ ਸੀ।

ਰਾਹ ਵਿਚ ਹੀ ਉਸ ਦਾ ਘਰ ਆ ਗਿਆ ਤੇ ਉਹ ਆਪਣੇ ਘਰ ਚਲਾ ਗਿਆ। ਉਸ ਦੀਆਂ ਗੱਲਾਂ ਮੇਰੇ ਪਿੜ ਪਲੇ ਨਹੀਂ ਪਈਆਂ ਸਿਰਫ਼ ਇਤਨਾ ਹੀ ਲੱਗਾ, ਉਹ ਬੜਾ ਅਜੀਬ ਹੈ।

ਘਰ ਦੇ ਬਰਾਂਡੇ ਵਿਚ ਸਾੜੀ ਸੁਕਾਉਂਦਿਆਂ ਮੈਨੂੰ ਪਤਾ ਹੀ ਨਾ ਲੱਗਾ ਕਿ ਮਾਂ ਕਿਸ ਸਮੇਂ ਬਰਾਂਡੇ ਵਿਚ ਆ ਗਈ। ਉਹ ਚਿੜਚਿੜੇ ਅੰਦਾਜ਼ ਵਿਚ ਚੀਕੀ, "ਸਤੀ"।

ਮੈਂ ਵੇਖਿਆ, ਉਸ ਦਾ ਮੂੰਹ ਗੁੱਸੇ ਨਾਲ ਲਾਲ ਹੈ। ਅੱਖਾਂ ਘੁੰਮਾਉਂਦਿਆ ਉਸ ਨੇ ਪੁੱਛਿਆ, "ਕਿਉਂ ਨੀ ਕਿਥੇ ਗਈ ਸੈਂ ?"

ਡਰ ਨਾਲ ਮੇਰੇ ਮੂੰਹੋਂ ਆਵਾਜ਼ ਨਹੀਂ ਨਿਕਲੀ। ਸਿਰਫ਼ ਇਤਨਾ ਹੀ ਕਹਿ ਸਕੀ, "ਫੁੱਲ ਲੈਣ"। "ਫੁੱਲ ਲੈਣ ਗਈ ਸੀ ? ਉਥੇ ਹੀ ਡੁੱਬ ਕਿਉਂ ਨਾ ਮਰੀ ? ਕੁਲਹਿਣੀ ਕਿੰਨੀ ਵਾਰ ਤੈਨੂੰ ਬਾਹਰ ਜਾਣ ਤੋਂ ਮਨਾਹ ਕੀਤਾ ਹੈ ਕਿਉਂ ਨੀਂ ?" ਔਰਤਾਂ ਦੀਆਂ ਅੱਖਾਂ ਵਿਚ ਵੀ ਕਿਤਨਾ ਤੇਜ ਹੁੰਦਾ ਹੈ। ਏਨੀ ਦੂਰੋਂ ਹੀ ਉਹ ਜਾਣ ਗਈ ਕਿ ਮੈਂ ਰੋ ਰਹੀ ਹਾਂ। ਉਹਦਾ ਗੁੱਸਾ ਪਲ ਵਿਚ ਹੀ ਠੰਡਾ ਹੋ ਗਿਆ। ਨੇੜੇ ਆ ਕੇ ਮੇਰੇ ਸਿਰ ਉਤੇ ਹੱਥ ਫੇਰਦਿਆਂ ਉਸ ਨੇ ਮੈਨੂੰ ਬੜਾ ਸਮਝਾਇਆ। ਮੇਰੀ ਉਮਰ ਹੁਣ ਬਾਰਾਂ ਸਾਲਾਂ ਦੀ ਹੋ ਗਈ ਹੈ। ਜਲਦੀ ਹੀ ਸ਼ਾਦੀ ਹੋ ਜਾਵੇਗੀ। ਇਸ ਤਰ੍ਹਾਂ ਬਾਹਰ ਘੁੰਮਦਿਆਂ ਵੇਖ ਕੇ ਲੋਕ ਮੈਨੂੰ ਕੀ ਕਹਿਣਗੇ ? ਇਸੇ ਤਰ੍ਹਾਂ ਦੀਆਂ ਹੋਰ ਕਈ ਗੱਲਾਂ। ਮੈਨੂੰ ਸਾਰੀਆਂ ਗੱਲਾਂ ਦੀ ਸਮਝ ਨਹੀਂ ਆਈ। ਸਿਰਫ਼ ਇਤਨਾ ਹੀ ਪਤਾ ਲੱਗਾ ਕਿ ਨਾਥ ਵੀਰਾ ਕਿਉਂ ਇਸ ਤਰ੍ਹਾਂ ਮੇਰੇ ਵਲ ਧਿਆਨ ਨਾਲ ਦੇਖਦਾ ਸੀ।

## 2

ਅੱਜ ਕਲ ਨਾਥ ਵੀਰਾ ਰੋਜ਼ ਸਾਡੇ ਘਰ ਆਉਂਦਾ ਹੈ। ਆਉਂਦੇ ਹੀ ਮੈਨੂੰ ਢੂੰਢਦਾ ਹੈ ਜਿਵੇਂ ਮੈਨੂੰ ਵੇਖੇ ਬਿਨਾਂ ਉਹ ਪਲ ਭਰ ਵੀ ਨਾ ਰਹਿ ਸਕਦਾ ਹੋਵੇ। ਪਰ ਉਸ ਦੀ ਪੈੜ ਚਾਲ ਸੁਣਦੇ ਹੀ ਮੈਂ ਕਿਧਰੇ ਜਾ ਕੇ ਲੁਕ ਜਾਂਦੀ ਹਾਂ। ਉਸ ਫੁਲ ਤੋੜਨ ਵਾਲੀ ਘਟਨਾ ਤੋਂ ਬਾਅਦ ਪਤਾ ਨਹੀਂ ਕਿਉਂ ਮੈਨੂੰ ਉਸ ਤੋਂ ਸ਼ਰਮ ਆਉਣ ਲੱਗ ਪਈ ਹੈ। ਦੁਪਹਿਰੇ ਕਦੀ ਕਦੀ ਮਾਂ ਕੋਲ ਬੈਠ ਕੇ ਰਾਮਾਇਣ ਪੜ੍ਹਦੀ ਹਾਂ। ਨਾਥ ਵੀਰਾ ਪਤਾ ਨਹੀਂ ਕਿਧਰੋਂ ਉਸੇ ਵੇਲੇ ਹੀ ਆ ਟਪਕਦਾ ਹੈ। ਮਾਂ ਮੇਰੇ ਕੋਲ ਹੁੰਦੀ ਏ ਇਸ ਲਈ ਕਿਧਰੇ ਦੌੜ ਨਹੀਂ ਸਕਦੀ ਪਰ ਅੰਦਰੋਂ ਅੰਦਰੀ ਪਸੀਨੇ ਵਿਚ ਡੁੱਬ ਜਾਂਦੀ ਹੈ।

ਇਕ ਦਿਨ ਜ਼ੋਰਾਂ ਦਾ ਮੀਂਹ ਵਸਿਆ। ਸਾਡੇ ਮਿੱਟੀ ਵਾਲੇ ਬੂਹੇ ਅਗੇ ਗੋਡਿਆਂ ਤਕ ਪਾਣੀ ਰੁਕ ਗਿਆ। ਮੈਂ ਤੇ ਬਉਲ[1] ਮਿਲ ਕੇ ਕਾਗ਼ਜ਼ ਦੀ ਬੇੜੀ ਬਣਾ ਰਹੀਆਂ

---

1. ਬਉਲ ਦਾ ਅਰਥ ਹੈ, ਸਖੀ ਸਹੇਲੀ। ਉਚਿਤ ਪੂਜਾ ਪਾਠ ਕਰਵਾ ਕੇ ਦੋ ਲੜਕੀਆਂ ਇਕ ਦੂਸਰੇ ਦੀ ਬਉਲ (ਸਹੇਲੀਆਂ) ਬਣਦੀਆਂ ਹਨ ਤੇ ਇਕ ਦੂਜੇ ਨੂੰ ਬਉਲ ਕਹਿ ਕੇ ਹੀ ਬੁਲਾਉਂਦੀਆਂ ਹਨ। ਇਕ ਦੂਜੇ ਦਾ ਨਾਮ ਲੈ ਕੇ ਬੁਲਾਉਣਾ ਪਾਪ ਸਮਝਿਆ ਜਾਂਦਾ ਹੈ।

ਸੀ । ਸਾਨੂੰ ਪਤਾ ਹੀ ਨਾ ਲੱਗਾ ਕਿ ਕਿਹੜੇ ਵੇਲੇ ਵੀਰ ਨਾਥ ਸਾਡੇ ਪਿਛੇ ਆ ਕੇ ਖਲੋ ਗਿਆ । ਉਸ ਵੇਲੇ ਮੈਂ ਇਕ ਬੇੜੀ ਬਣਾ ਕੇ ਵੇਖ ਹੀ ਰਹੀ ਸਾਂ ਜੋ ਉਹ ਬੋਲਿਆ, "ਇੰਜ ਕਦੀ ਬੇੜੀ ਬਣਦੀ ਹੈ" ।

ਉਜ ਦੀ ਆਵਾਜ਼ ਸੁਣ ਕੇ ਮੈਂ ਚੌਂਕ ਪਈ । ਬੇੜੀ ਨੂੰ ਉਥੇ ਹੀ ਛੱਡ ਜਾਣ ਲਗੀ ਜੋ ਬਉਲ ਨੇ ਮੇਰੀ ਸਾੜੀ ਦਾ ਪਲਾ ਫੜ ਲਿਆ ਤੇ ਜਿਦ ਕਰਨ ਲੱਗੀ ਕਿ ਪਹਿਲਾਂ ਮੈਂ ਉਹਦੀ ਬੇੜੀ ਵੀ ਪਾਣੀ ਵਿਚ ਚਲਾਵਾਂ । ਮੈਨੂੰ ਸ਼ਰਮ ਆ ਰਹੀ ਸੀ ਫਿਰ ਵੀ ਜਿਵੇਂ ਹੀ ਬੇੜੀ ਪਾਣੀ ਵਿਚ ਠੇਲਣ ਲਗੀ ਨਾਥ ਵੀਰੇ ਨੇ ਕਿਹਾ, "ਕੀ ਇਹ ਬੇੜੀ ਚਲੇਗੀ ?" ਇਹ ਕਹਿੰਦਿਆਂ ਉਸ ਨੇ ਮੇਰੀ ਪਿਠ ਦਾ ਇਕ ਤਰ੍ਹਾਂ ਸਹਾਰਾ ਜਿਹਾ ਲੈਂਦੇ ਹੋਏ ਬੇੜੀ ਨੂੰ ਪਾਣੀ ਵਿਚੋਂ ਚੁੱਕ ਲਿਆ ।

ਉਸ ਦਾ ਇਹ ਵਿਹਾਰ ਵੇਖ ਕੇ ਮੇਰੇ ਬਦਨ ਨੂੰ ਜਿਵੇਂ ਅੱਗ ਜਿਹੀ ਲੱਗ ਗਈ । ਉਸ ਦਾ ਮੇਰੇ ਨਾਲ ਇਸ ਤਰ੍ਹਾਂ ਹਿਲਮਿਲ ਜਾਣਾ ਬਿਲਕੁਲ ਗਲਤ ਹੈ । ਮੈਂ ਕਾਹਲੀ ਨਾਲ ਉਸ ਦਾ ਹੱਥ ਆਪਣੀ ਪਿੱਠ ਤੋਂ ਹਟਾਉਂਦੇ ਹੋਏ ਦੂਰ ਜਾ ਖਲੋਤੀ ।

ਉਹ ਸਹਮਿਆਂ ਜਿਹਾ ਬੋਲਿਆ, "ਸਤੀ ! ਅੱਜ ਕਲ ਤੈਨੂੰ ਕੀ ਹੋ ਗਿਆ ਹੈ ?" ਮੇਰਾ ਮੂੰਹ ਗੁੱਸੇ ਨਾਲ ਲਾਲ ਹੋ ਗਿਆ । ਆਪਣੇ ਆਪ 'ਤੇ ਕਾਬੂ ਨਾ ਪਾਉਂਦੇ ਹੋਏ ਮੈਥੋਂ ਕਹਿ ਹੋ ਗਿਆ, "ਮੈਨੂੰ ਕੁਝ ਹੋ ਗਿਆ ਹੈ ਜਾਂ ਤੈਨੂੰ ? ਇਹ ਸਾਰਾ ਕੁਝ ਕੀ ਹੋ ਰਿਹੈ, ਨਾਥ ਵੀਰ ! ਮੈਨੂੰ...।"

"ਕੀ ਮੈਨੂੰ ਉਸ ਨੇ ਪੁੱਛਿਆ ।"

"ਮੈਨੂੰ ਇਹ ਸਭ ਚੰਗਾ ਨਹੀਂ ਲਗਦਾ ।"

ਮੈਂ ਵੇਖਿਆ ਉਸ ਦਾ ਮੂੰਹ ਕਾਗਜ਼ ਦੀ ਤਰ੍ਹਾਂ ਸਫ਼ੇਦ ਹੋ ਗਿਆ । ਅਗੋਂ ਕੁਝ ਨਾ ਕਹਿ ਕੇ, ਮੂੰਹ ਲਟਕਾਈ ਉਹ ਉਥੋਂ ਤੁਰ ਗਿਆ । ਉਸ ਦੀ ਇਹ ਹਾਲਤ ਵੇਖ ਕੇ ਮੈਨੂੰ ਚੰਗਾ ਨਹੀਂ ਲਗਿਆ ਪਰ ਫਿਰ ਵੀ ਆਪਣੇ ਮਨ ਨੂੰ ਇਤਨਾ ਕਹਿ ਕੇ ਸਮਝਾ ਲਿਆ ਕਿ ਅੱਜ ਜੋ ਕੁਝ ਵੀ ਹੋਇਆ ਇਹ ਕਰਨਾ ਜ਼ਰੂਰੀ ਸੀ ।

## 3

ਉਸ ਦਿਨ ਤੋਂ ਬਾਅਦ ਨਾਥ ਵੀਰ ਸਾਡੇ ਘਰ ਨਹੀਂ ਆਇਆ । ਜੇ ਕਦੀ ਆ ਵੀ ਜਾਂਦਾ ਹੈ ਤਾਂ ਬਾਹਰ ਹੀ ਬਾਪੂ ਕੋਲ ਘੜੀ ਪਲ ਬੈਠ ਕੇ ਚਲਾ ਜਾਂਦਾ । ਕਦੇ ਕਦਾਈਂ ਮਾਂ ਦੇ ਬੁਲਾਣ 'ਤੇ ਮਾਂ ਨਾਲ ਦੋ ਚਾਰ ਗੱਲਾਂ ਕਰਕੇ ਚਲਾ ਜਾਂਦਾ ਹੈ । ਮੈਂ ਵੀ ਇਸ ਘਰ ਵਿਚ ਹਾਂ, ਸ਼ਾਇਦ ਉਸ ਦਿਨ ਤੋਂ ਹੀ ਉਹ ਭੁੱਲ ਗਿਆ ਹੈ । ਇਹ ਸਭ ਕੁਝ ਮੇਰੇ ਲਈ ਬੜਾ ਦੁਖਦਾਈ ਹੈ । ਮੈਂ ਕਿਉਂ ਇਤਨੀ ਕੌੜੀ ਗੱਲ ਆਖ ਬੈਠੀ ? ਪਰ ਅੱਜ ਸੋਚਦੀ ਹਾਂ ਉਸ ਦਾ ਉਹ ਗੁੱਸਾ ਜੋ ਹਮੇਸ਼ਾਂ ਲਈ ਮੇਰੇ 'ਤੇ ਰਹਿ

ਜਾਂਦਾ ਤਾਂ ਚੰਗਾ ਹੁੰਦਾ। ਮੇਰੀ ਇਹ ਜ਼ਿੰਦਗੀ ਦੁਖਾਂ ਦੇ ਜੰਜਾਲ ਵਿਚ ਸਦਾ ਲਈ ਇਸ ਤਰ੍ਹਾਂ ਤਾਂ ਕੈਦ ਨਾ ਹੁੰਦੀ।

ਕੁਝ ਦਿਨਾਂ ਬਾਅਦ ਇਕ ਦਿਨ ਦੁਪਹਿਰ ਨੂੰ ਮੇਰੀ ਬਉਲ ਸਾਡੇ ਘਰ ਆਈ। ਉਸ ਵੇਲੇ ਮਾਂ ਖਾ ਪੀ ਕੇ ਸੌਂ ਗਈ ਸੀ। ਬੈਠਕ ਵਿਚ ਬਾਪੂ ਬੈਠਕੇ ਵਹੀ ਲਿਖ ਰਿਹਾ ਸੀ। ਮੈਂ ਬਉਲ ਨੂੰ ਪੁੱਛਿਆ—"ਕੀ ਤੇਰਾ ਵੀਰ ਘਰ ਵਿਚ ਨਹੀਂ ? ਉਹਨੇ ਹੈਰਾਨੀ ਨਾਲ ਮੇਰੇ ਵਲ ਦੇਖਿਆ ਤੇ ਕਿਹਾ—"ਨਹੀਂ ਕਿਧਰੇ ਗਿਆ ਹੈ।"

"ਕਿਥੇ ?" ਮੈਂ ਪੁੱਛਿਆ।

ਬਉਲ ਮੇਰੇ ਵਲ ਵੇਖ ਕੇ ਪਤਾ ਨਹੀਂ ਕਿਉਂ ਜ਼ੋਰ ਦੀ ਹੱਸੀ ਤੇ ਕਹਿਣ ਲਗੀ— "ਉਥੇ ਹੀ।"

ਕਿਥੇ ? ਤੇਰੇ ਸੌਹਰੇ ?

"ਮੇਰੇ ਨਹੀਂ, ਤੇਰੇ" ਇਹ ਕਹਿਕੇ ਬਉਲ ਹੱਸ ਹੱਸ ਕੇ ਲੋਟ ਪੋਟ ਹੋ ਗਈ। ਨਾਥ ਵੀਰ ਦੀ ਗੱਲ ਉਥੇ ਹੀ ਰਹਿ ਗਈ। ਅਸੀਂ ਦੋਵੇ ਮੇਰੇ ਹੋਣ ਵਾਲੇ ਲਾੜੇ ਦੇ ਰੂਪ-ਰੰਗ ਬਾਰੇ ਗੱਲਾਂ ਕਰਨ ਲੱਗੀਆਂ।

ਬਉਲ ਬੋਲੀ—"ਮਾਂ ਕਹਿੰਦੀ ਸੀ, ਤੇਰੇ ਸਹੁਰੇ ਬੜੇ ਅਮੀਰ ਹਨ, ਉੱਚੀਆਂ ਮਾੜੀਆਂ ਵਾਲੇ। ਉਥੇ ਤੂੰ ਰਾਣੀ ਦੀ ਤਰ੍ਹਾਂ ਰਵੇਂਗੀ।"

ਸਹੁਰਿਆਂ ਦੀ ਸੰਪਤੀ ਦੀ ਗੱਲ ਸੁਣ ਕੇ ਮੇਰੀ ਛਾਤੀ ਫੁਲ ਗਈ। ਫੁਲਣੀ ਵੀ ਚਾਹੀਦੀ ਸੀ। ਸ਼ਾਦੀ ਵਿਆਹ ਦੀਆਂ ਗੱਲਾਂ ਵਿਚ ਧਨ-ਸੰਪਤੀ ਤੋਂ ਵਧ ਕੇ ਕੁਝ ਹੋਰ ਗੱਲਾਂ ਵੀ ਹੁੰਦੀਆਂ ਹਨ, ਕੀ ਮੈਂ ਉਦੋਂ ਜਾਣਦੀ ਸੀ ? ਸੋਚਿਆ ਸੱਚੀਂ ਨਾਥ ਵੀਰਾ ਕਿੰਨਾ ਚੰਗਾ ਹੈ। ਮੇਰਾ ਵਿਆਹ ਏਡੇ ਅਮੀਰ ਘਰ ਕਰਵਾਣ ਲਗਾ ਹੈ। ਕਾਸ਼ ! ਮੈਂ ਜਾਣ ਸਕਦੀ ਕਿ ਉਸੇ ਦਿਨ ਤੋਂ ਮੇਰੀ ਜ਼ਿੰਦਗੀ ਲਈ ਲੋਹੇ ਦੀਆਂ ਬੇੜੀਆ ਬਣਾਈਆਂ ਜਾ ਰਹੀਆਂ ਹਨ ਤਾਂ...।

ਸੌਹਰਿਆਂ ਦੀ ਗੱਲ ਸੁਣ ਕੇ ਅਸਲ ਵਿਚ ਮੇਰਾ ਮਨ ਖੁਸ਼ੀ ਨਾਲ ਉਛਲਣ ਲੱਗ ਪਿਆ। ਮਜ਼ਾਕ ਵਿਚ ਬਉਲ ਨੂੰ ਕਿਹਾ—"ਸਾਨੂੰ ਧਨ ਦੀ ਲੋੜ ਨਹੀਂ ਜੇ ਤੇਰਾ ਜੀ ਕਰਦੈ ਤਾਂ ਤੂੰ ਹੀ ਕਰ ਲੈ ਨਾ ਉਸ ਨਾਲ ਵਿਆਹ !"

## 4

ਪਤਾ ਨਹੀਂ ਅੱਜ ਕਲ ਮਾਂ ਨੂੰ ਕੀ ਹੋ ਗਿਆ ਹੈ। ਹਮੇਸ਼ਾਂ ਉਦਾਸ ਜਿਹੀ। ਇਕੋ ਹੀ ਥਾਵੇਂ ਬੈਠੀ ਰਹਿੰਦੀ ਹੈ। ਮਨ ਹੀ ਮਨ ਵਿਚ ਪਤਾ ਨਹੀਂ ਕੀ ਸੋਚ ਕੇ ਕਦੀ ਕਦੀ ਬਹੁਤ ਰੋਂਦੀ ਹੈ। ਸਿਰਫ ਨਾਥ ਵੀਰ ਨਾਲ ਹੀ ਪਲ ਭਰ ਗੱਲਾਂ ਕਰਦੀ ਹੈ ਤੇ

ਬਸ ! ਇਕ ਦਿਨ ਦੋਵੇਂ ਕੁਝ ਇਸੇ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਸਨ ਜੋ ਮੈਂ ਲੁਕ ਕੇ ਸੁਣੀਆਂ ।

ਮਾਂ ਕਹਿੰਦੀ ਹੈ—"ਮੇਰੀ ਤਾਂ ਉਹਨੇ ਇਕ ਨਾ ਸੁਣੀ, ਹੁਣ ਤੂੰ ਹੀ ਜਾ ਕੇ ਕੁਝ ਸਮਝਾ ।"

ਨਾਥ ਵੀਰੇ ਨੇ ਬੜੇ ਹੀ ਭਰੋਸੇ ਵਾਲੇ ਸੁਰ ਵਿਚ ਕਿਹਾ—"ਸੁਣਨਗੇ ਕਿਉਂ ਨਹੀਂ ? ਕੀ ਅਸੀਂ ਕੋਈ ਗਲਤ ਗੱਲ ਕਹਿ ਰਹੇ ਹਾਂ ।" ਮਾਂ ਨੇ ਨਿਰਾਸ਼ ਹੋ ਕੇ ਕਿਹਾ—"ਕੀ ਤੂੰ ਉਸ ਦੇ ਸੁਭਾਅ ਨੂੰ ਨਹੀਂ ਜਾਣਦਾ ? ਜਿਥੇ ਅੜ ਗਿਆ, ਉਥੇ ਤਾਂ ਰੱਬ ਵੀ ਨਹੀਂ ਹਿਲਾ ਸਕਦਾ ਉਤੋਂ ਇਹ ਵੀ ਕਹਿੰਦਾ ਹੈ ਕਿ ਮਹੂਰਤ ਬਹੁਤ ਸ਼ੁਭ ਨਿਕਲਿਆ ਹੈ ਸਤੀ ਦਾ ਵਿਆਹ ਉਥੇ ਹੀ ਹੋਵੇਗਾ । ਮੈਂ ਤਾਂ ਜੀਉਂਦੇ ਜੀ ਸਤੀ ਨੂੰ ਬੁੱਢੇ ਨਾਲ ਨਹੀਂ ਵਿਆਹ ਸਕਦੀ ।"

ਹੁਣ ਸਮਝ ਆਈ ਕਿ ਮਾਂ ਹਮੇਸ਼ਾਂ ਏਡੀ ਉਦਾਸ ਕਿਉਂ ਰਹਿੰਦੀ ਹੈ ? ਸਿਰਫ਼ ਮੇਰੇ ਕਰਕੇ ! ਸਾਰੇ ਮੇਰੇ ਲਈ ਚਿੰਤਾ ਵਿਚ ਹਨ ਤੇ ਮੈਂ ਏਡੀ ਨਿਸਚਿੰਤ ।

ਸ਼ਾਮ ਹੋ ਗਈ ਸੀ ! ਦੂਰ ਆਕਾਸ਼ ਨੂੰ ਛੂੰਹਦੇ ਹੋਏ ਤਾੜ ਦੇ ਪੇੜ ਦਿਖਾਈ ਦੇ ਰਹੇ ਸਨ । ਡੁਬਦੇ ਸੂਰਜ ਦੀਆਂ ਕਿਰਨਾਂ ਕਾਲੇ ਬੱਦਲਾਂ ਨੂੰ ਚਾਰ ਚੰਦ ਲਗਾ ਰਹੀਆਂ ਸਨ । ਤੁਲਸੀ ਦੇ ਥੜੇ ਤੇ ਇਕ ਘਿਓ ਦਾ ਦੀਵਾ ਜਗਾਕੇ ਮੈਂ ਚੁਪ ਚੁਪ ਚਬੂਤਰੇ ਉਤੇ ਆਣ ਬੈਠੀ । ਜਿਸ ਤਰ੍ਹਾਂ ਵੇਹੜੇ ਦੇ ਸੰਘਣੇ ਹਨੇਰੇ ਨੂੰ ਇਸ ਦੀਵੇ ਦੀ ਲੋਅ ਦੂਰ ਨਹੀਂ ਸੀ ਕਰ ਸਕਦੀ, ਉਸੇ ਤਰ੍ਹਾਂ ਮੇਰਾ ਸੀਮਤ ਗਿਆਨ ਵੀ ਜ਼ਿੰਦਗੀ ਦੀ ਇਸ ਅੰਤਹੀਣ ਝਾੜੀ ਵਿਚ ਡੁੱਬ ਗਿਆ ਸੀ । ਇਹ ਵਿਆਹ ਕੀ ਹੈ ? ਪਤੀ ਨਾਲ ਪਤਨੀ ਦਾ ਕੀ ਸੰਬੰਧ ਹੈ, ਮੈਂ ਨਹੀਂ ਜਾਣਦੀ । ਸਭ ਨੂੰ ਚਿੰਤਾ ਵਿਚ ਵੇਖ ਮੇਰਾ ਦਿਲ ਬੈਠ ਜਿਹਾ ਗਿਆ । ਸਾਰਾ ਘਰ ਚੁੱਪ ਹੈ । ਮਾਨੋ ਸਾਰਿਆਂ ਨੂੰ ਇਕੋ ਚਿੰਤਾ ਖਾ ਰਹੀ ਹੈ । ਥੜੇ ਦੇ ਕੋਲ ਜੋ ਹੁਣ ਦੀਵਾ ਜਗਾ ਕੇ ਆਈ ਸਾਂ ਭਪ ਕਰਕੇ ਬੁੱਝ ਗਿਆ । ਉਦੋਂ ਮੈਂ ਅੰਦਰੋਂ ਬਾਹਰੋਂ ਅੰਨ੍ਹੀ ਜੇਹੀ ਹੋ ਗਈ ਸਾਂ । ਮੈਨੂੰ ਕੌਣ ਦੱਸੇਗਾ ਕਿ ਮਾਂ ਅਤੇ ਬਾਕੀ ਸਾਰੇ ਲੋਕ ਮੇਰੇ ਲਈ ਏਡੇ ਫਿਕਰਮੰਦ ਕਿਉਂ ਹਨ ? ਕੀ ਬੁੱਢਾ ਲਾੜਾ ਏਡਾ ਖਰਾਬ ਹੁੰਦਾ ਹੈ ?

## 5

ਨਾਥ ਵੀਰਾ ਭਲਾ ਗੱਲ ਨੂੰ ਛੱਡਣ ਵਾਲਾ ਸੀ । ਦੂਜੇ ਹੀ ਦਿਨ ਉਸ ਨੇ ਬਾਪੂ ਨੂੰ ਇਹ ਰਿਸ਼ਤਾ ਤੋੜਨ ਲਈ ਕਹਿ ਦਿੱਤਾ । ਉਸ ਨੇ ਕਿਹਾ—ਲਾੜਾ ਇਕ ਤਾਂ ਬੁੱਢਾ ਹੈ, ਤੇ ਦੂਜਾ ਦੁਹਾਜੂ । ਹਾਲ ਹੀ ਵਿਚ ਪਿੰਡ ਦਾ ਜ਼ਿੰਮੀਦਾਰ ਬਣਿਆ ਹੈ । ਮਾਲਦਾਰ ਹੈ ਤਾਂ ਕੀ ? ਸਤੀ ਦੇ ਪੈਰ ਦੀ ਉਂਗਲੀ ਵਰਗਾ ਵੀ ਨਹੀਂ ।" ਇਸ

ਤਰ੍ਹਾਂ ਦੀਆਂ ਕਈ ਹੋਰ ਗੱਲਾਂ ਵੀ ਨਾਥ ਨੇ ਬਾਪੂ ਨੂੰ ਕਹੀਆਂ। ਪਰ ਬਾਪੂ ਤਾਂ ਸੁਭਾਅ ਦਾ ਜ਼ਿਦੀ ਹੈ। ਉਹ ਇਸ ਰਿਸ਼ਤੇ ਨੂੰ ਤੋੜਨ ਲਈ ਬਿਲਕੁਲ ਰਾਜ਼ੀ ਨਾ ਹੋਇਆ। ਉਲਟਾ ਵੀਰੇ 'ਤੇ ਹੀ ਵ੍ਹਸ ਪਿਆ। ਵੀਰਾ ਕਿਹੜਾ ਘਟ ਸੀ। ਉਹ ਵੀ ਗੁੱਸੇ ਵਿਚ ਉਥੋਂ ਟੁਰ ਗਿਆ। ਜਾਂਦੇ ਜਾਂਦੇ ਇਹ ਵੀ ਕਹਿ ਗਿਆ ਕਿ ਹੁਣ ਉਹ ਜੀਉਂਦੇ ਜੀ ਇਸ ਘਰ ਦੀ ਦਹਿਲੀਜ਼ ਤੇ ਪੈਰ ਨਹੀਂ ਰੱਖੇਗਾ।

ਵਿਚਾਰੀ ਮਾਂ ਭਲਾ ! ਕੀ ਕਰਦੀ ? ਦੋਹਾਂ ਦੀ ਜ਼ਿਦ ਵੇਖ ਕੇ ਚੁੱਪ ਰਹਿ ਗਈ। ਹੁਣ ਉਹ ਹਰ ਵੇਲੇ ਬਸ ਰੋਂਦੀ ਰਹਿੰਦੀ ਸੀ।

## 6

ਉਦਾਸੀ ਭਰੇ ਇਹਨਾਂ ਹੀ ਦਿਨਾਂ ਵਿਚ ਮੇਰੇ ਵਿਆਹ ਦਾ ਦਿਨ ਵੀ ਨੇੜੇ ਆ ਗਿਆ। ਹੁਣ ਵਿਆਹ ਵਿਚ ਕੇਵਲ ਦੋ ਦਿਨ ਬਾਕੀ ਹਨ। ਆਪਣੀ ਔਕਾਤ ਦੇ ਅਨੁਸਾਰ ਬਾਪੂ ਤੋਂ ਜੋ ਵੀ ਬਣਿਆ ਸਰਿਆ ਉਸ ਨੇ ਦਿਤਾ ਹੈ। ਕਮੀ ਸੀ ਤਾਂ ਸਿਰਫ ਕੰਮ ਕਰਨ ਵਾਲਿਆਂ ਦੀ ਹੀ ਸੀ। ਜਦੋਂ ਦੀ ਵਿਆਹ ਦੀ ਗੱਲ ਚਲੀ ਮਾਂ ਬਿਸਤਰੇ ਜੋਗੀ ਹੀ ਹੋ ਗਈ। ਅਜੇਹੀ ਹਾਲਤ ਵਿਚ ਉਹ ਕਰ ਵੀ ਕੀ ਸਕਦੀ ਸੀ ? ਤਾਈ ਯਨੀ ਕਿ ਨਾਥ ਵੀਰੇ ਦੀ ਮਾਂ ਦੇ ਘਰ ਵਿਚ ਹੋਣ ਕਰਕੇ ਕੰਮ ਵਿਚ ਕੋਈ ਖਾਸ ਤਕਲੀਫ ਨਾ ਹੋਈ।

## 7

ਵਿਆਹ ਹੋ ਗਿਆ। ਇੰਜ ਜਿਵੇਂ ਮੈਂ ਕੋਈ ਸੁਪਨਾ ਵੇਖਿਆ ਹੋਵੇ। ਤੇ, ਇਹ ਸੁਪਨਾ ਜਾਗਣ ਤੋਂ ਬਾਅਦ ਵੀ ਮੈਨੂੰ ਯਾਦ ਹੈ। ਉਸ ਦਿਨ ਸਵੇਰ ਤੋਂ ਹੀ ਮੈਂ ਸੌਂ ਰਹੀ ਸਾਂ। ਰਾਤ ਦਾ ਦੂਜਾ ਪਹਿਰ ਹੋਵੇਗਾ। ਅਚਾਨਕ ਸ਼ੋਰ ਨਾਲ ਤੇ ਵਾਜੇ ਦੀ ਆਵਾਜ਼ ਨਾਲ ਮੇਰੀ ਜਾਗ ਖੁਲ ਗਈ। ਸਾਡੇ ਘਰ ਦੇ ਵੇਹੜੇ ਵਿਚ ਲੋਕ ਹੀ ਲੋਕ ਸਨ। ਇਤਨੇ ਸ਼ੋਰ ਦੇ ਬਾਵਜੂਦ ਵੀ ਮੈਂ ਦੁਬਾਰਾ ਸੌਂ ਗਈ। ਇਸ ਤੋਂ ਬਾਅਦ ਕਦੋਂ ਮੈਨੂੰ ਚੁੱਕ ਕੇ ਮੰਡਲ ਉਤੇ ਲੈ ਗਏ, ਪੂਰੀ ਤ੍ਰਰ੍ਹਾਂ ਯਾਦ ਨਹੀਂ।

ਸੁਬਹ-ਸਵੇਰੇ ਹਨੇਰਾ ਅਜੇ ਪੂਰੀ ਤਰ੍ਹਾਂ ਛਟਿਆ ਵੀ ਨਹੀਂ ਸੀ ਜੁ ਬੱਦਲਾਂ ਦੀ ਦੁਨੀਆਂ ਦੀ ਨਵੀਂ ਲਾੜੀ ਨੇ ਵੇਹੜੇ ਦੇ ਫੁੱਲਾਂ ਨੂੰ ਸਮੇਟ ਕੇ ਊਸ਼ਾ ਦਾ ਗੁਲਾਬੀ ਰੰਗ ਚਾਰੇ ਪਾਸੇ ਛਿੜਕ ਦਿੱਤਾ।

ਸਵੇਰ ਦੀ ਠੰਡੀ ਨੀਂਦ ਕਰਕੇ, ਦਰਖਤਾਂ ਦੀਆਂ ਡਾਲਾਂ ਤੋਂ ਅਜੇ ਪੰਛੀਆਂ ਦੀ ਨੀਂਦ ਨਹੀਂ ਟੁੱਟੀ ਸੀ। ਤਾਈ ਮੈਨੂੰ ਜਗਾ ਕੇ ਨੁਹਾ ਲਿਆਈ। ਰਾਤ ਦੀ ਸਾਰੀ

ਘਟਨਾ ਬਸ ਮੈਨੂੰ ਸੁਪਨਾ ਮਾਤਰ ਲਗ ਰਹੀ ਸੀ। ਉਸੇ ਤਰ੍ਹਾਂ ਗਿਲੇ ਕੱਪੜਿਆਂ ਨਾਲ ਮੈਂ ਅੰਦਰ ਆ ਗਈ। ਅੰਦਰ ਰਾਤ ਦੀ ਤਰ੍ਹਾਂ ਹਨੇਰਾ ਸੀ ਬਾਰੀ ਦੇ ਕੋਲ ਖਲੋਕੇ ਸਾੜੀ ਬੰਨ੍ਹਦਿਆਂ ਮੈਂ ਵੇਖਿਆ ਕਿ ਬਾਹਰ ਚਬੂਤਰੇ ਉਤੇ ਕੁਝ ਲੋਕ ਬੈਠੇ ਸਨ। ਇਹ ਸਭ ਜਾਞੀ ਹੋਣਗੇ। ਮੇਰੇ ਅੰਦਰ ਇਹ ਉਤਸੁਕਤਾ ਜਾਗੀ ਕਿ ਵੇਖਾ ਇਹਨਾਂ ਵਿਚ ਲਾੜਾ ਕੌਣ ਹੈ ? ਮੈਂ ਉਸੇ ਪਾਸੇ ਵੇਖ ਰਹੀ ਹਾਂ। ਇਸੇ ਵੇਲੇ ਬਉਲ ਦੌੜਦੀ ਹੋਈ ਆਈ ਤੇ ਹੱਸ ਕੇ ਕਹਿਣ ਲੱਗੀ—"ਬਉਲ ! ਲਾੜਾ !"

ਸ਼ਰਮ ਤਾਂ ਬਹੁਤ ਆ ਰਹੀ ਸੀ, ਪਰ ਮੇਰੇ ਮੂੰਹੋਂ ਸਹਿਜੇ ਹੀ ਨਿਕਲਿਆ "ਕੇਹੜਾ ?"

ਚਬੂਤਰੇ ਉਤੇ ਬੈਠੇ ਲੋਕਾਂ ਵਿਚੋਂ ਇਕ ਵਲ ਇਸ਼ਾਰਾ ਕਰਕੇ ਬਉਲ ਉਥੋਂ ਦੌੜਦੀ ਹੋਈ ਵਾਪਸ ਚਲੀ ਗਈ।

ਜਿਸ ਵਲ ਉਹਨੇ ਇਸ਼ਾਰਾ ਕੀਤਾ ਸੀ, ਉਹ ਅਧੇੜ ਉਮਰ ਦਾ, ਤਵੇ ਦੀ ਤਰ੍ਹਾਂ ਕਾਲਾ ਤੇ ਮੋਟਾ ਬੰਦਾ ਸੀ। ਤਾਂ ਵੀ ਸੋਨੇ ਦੀ ਜੰਜੀਰ ਤੇ ਬਾਹਾਂ ਵਿਚ ਕੰਗਣ ਪਾ ਕੇ ਅਜੀਬ ਸੋਹਣਾ ਲਗ ਰਿਹਾ ਸੀ। ਇਹ ਮੇਰਾ ਲਾੜਾ ਹੈ। ਉਹਨੂੰ ਵੇਖ ਕੇ ਮੈਨੂੰ ਬਹੁਤ ਖਿਝ ਆਈ। ਉਹ ਤੇ ਮੇਰਾ ਲਾੜਾ !—ਇਹ ਜਾਣ ਕੇ ਮੈਨੂੰ ਬੜਾ ਦੁੱਖ ਹੋਇਆ। ਉਹਨੂੰ ਦੁਬਾਰਾ ਦੇਖਣ ਲਈ ਮਨ ਨਹੀਂ ਕੀਤਾ। ਮੈਂ ਬਾਰੀ ਨੂੰ ਝਟ ਦੇਣੀ ਬੰਦ ਕਰ ਦਿਤਾ।

## 8

ਉਸ ਦੇ ਦੂਸਰੇ ਦਿਨ ਉਹ ਸਾਰੇ ਵਿਦਾ ਹੋ ਗਏ। ਵਿਆਹੇ ਦੇ ਇਹ ਕੁਝ ਦਿਨ ਮੈਂ ਕਿਵੇਂ ਬਿਤਾਏ ? ਸਿਰਫ ਮੈਂ ਹੀ ਜਾਣਦੀ ਹਾਂ। ਇਨ੍ਹਾਂ ਦਿਨਾਂ ਵਿਚ ਮਾਂ ਨੂੰ ਬਿਲਕੁਲ ਨਹੀਂ ਦੇਖ ਸਕੀ। ਕੇਵਲ ਬਾਪੂ ਨੂੰ ਇਸ ਬਰਾਂਡੇ ਤੋਂ ਉਸ ਬਰਾਂਡੇ ਤਕ ਜਾਂਦਿਆਂ ਵੇਖ ਲੈਂਦੀ, ਪਰ ਇਹਨੀ ਦਿਨੀ ਉਹ ਵੀ ਮੇਰੇ ਕੋਲ ਨਹੀਂ ਆਇਆ। ਕੇਵਲ ਕਦੀ ਕਦਾਈ ਬਉਲ ਮੈਨੂੰ ਚਿੜਾਣ ਮੇਰੇ ਕਮਰੇ ਵਿਚ ਆ ਜਾਂਦੀ। ਉਹ ਵੀ ਹਨੇਰੀ ਕੋਠੜੀ ਵਿਚ ਜ਼ਿਆਦਾ ਦੇਰ ਟਿਕ ਨਹੀਂ ਸੀ ਸਕਦੀ। ਥੋੜ੍ਹੀ ਦੇਰ ਰੁਕ ਕੇ ਫਿਰ ਦੌੜ ਜਾਂਦੀ। ਸਭ ਤੋਂ ਵੱਡੀ ਹੈਰਾਨੀ ਤਾਂ ਹੈ ਜਿਸ ਨੂੰ ਸਭ ਤੋਂ ਵਧੇਰੇ ਇਥੇ ਆਣਾ ਚਾਹੀਦਾ ਸੀ ਉਹੀ ਨਾਥ ਵੀਰਾ ਹੀ ਸਾਡੇ ਘਰ ਵਿਆਹ ਵਾਲੇ ਦਿਨ ਤੋਂ ਅੱਜ ਤਕ ਨਹੀਂ ਆਇਆ। ਇਹ ਉਹੀ ਵੀਰ ਹੈ ਜੋ ਖੁਦ ਬ-ਖੁਦ ਹਰ ਗੱਲ ਵਿਚ ਪਹਿਲ ਕਰਦਾ ਸੀ। ਕੀ ਉਹ ਸੱਚਮੁੱਚ ਬਾਪੂ ਦੀ ਗੱਲ ਕਰਕੇ ਹੀ ਨਹੀਂ ਆਇਆ ?"

ਕੁਝ ਦਿਨਾਂ ਬਾਅਦ ਤਾਈ ਸਾਡੇ ਘਰ ਆਈ। ਮਾਂ ਨਾਲ ਗੱਲਬਾਤ ਕਰਦਿਆਂ ਉਸ ਦਸਿਆ—"ਨਾਥ ਤਾਂ ਨੌਕਰੀ ਕਰਕੇ ਕਟਕ ਚਲਾ ਗਿਆ ਹੈ।"

ਮਾਂ ਨੇ ਹੈਰਾਨੀ ਨਾਲ ਪੁੱਛਿਆ "ਕੀ ਉਹ ਨੌਕਰੀ ਕਰਨ ਚਲਾ ਗਿਆ ਹੈ ?" ਤਾਈ ਨੇ ਦਸਿਆ ਹਾਂ ਭੈਣ ਪਿਛਲੇ ਦਿਨੀ ਉਹ ਉਦਾਸ ਜਿਹਾ ਰਹਿੰਦਾ ਸੀ । ਖਬਰੇ ਇਸੇ ਨੌਕਰੀ ਕਰਕੇ ਹੀ । ਮੈਂ ਹੀ ਜ਼ਬਰਦਸਤੀ ਉਹਨੂੰ ਰੋਕ ਰੱਖਿਆ ਸੀ ਪਰ ਸਤੀ ਦੇ ਵਿਆਹ ਤੋਂ ਦੋ ਦਿਨ ਪਹਿਲਾਂ ਹੀ ਉਹ ਚਲਾ ਗਿਆ—ਮੇਰੇ ਪੁਛਣ ਉਤੇ ਉਸ ਦਸਿਆ ਸੀ ਕਿ ਸਤੀ ਦੇ ਪਿਤਾ ਨਾਲ ਉਸ ਦਾ ਬੋਲ ਚਾਲ ਹੋ ਗਿਆ ਸੀ ।"

ਵੀਰ ਨਾਥ ਦਾ ਮਨ ਇਤਨਾ ਵਿਆਕੁਲ ਕਿਉਂ ਹੈ ? ਮੈਂ ਜਾਣਦੀ ਹਾਂ । ਬਾਪੂ ਨਾਲ ਅਗੇ ਵੀ ਹਜ਼ਾਰ ਵਾਰ ਉਸ ਦਾ ਝਗੜਾ ਹੋ ਚੁੱਕਾ ਹੈ ਪਰ ਉਹ ਇਸ ਤਰ੍ਹਾਂ ਘਰ ਛੱਡ ਕੇ ਕਦੇ ਨਹੀਂ ਗਿਆ । ਉਹ ਸਿਰਫ਼ ਮੇਰੇ ਕਾਰਣ ਗਿਆ ਹੈ । ਉਸ ਦਿਨ ਮੈਂ ਉਹਨਾਂ ਨੂੰ ਕੁਝ ਕਹਿ ਦਿੱਤਾ ਸੀ, ਸੋ ਮੇਰੇ ਨਾਲ ਨਰਾਜ਼ ਹੋ ਗਏ ਹਨ । ਸਰਦੀਆਂ ਦੀ ਕੋਸੀ ਕੋਸੀ ਧੁੱਪ ਫੈਲੀ ਹੋਈ ਸੀ । ਬਾਗਾਂ ਦੇ ਝੁੰਡ ਵਿਚ ਕੰਡਿਆਂ ਦੀਆਂ ਝਾੜੀਆਂ ਵਿਚ ਫਸੀ ਇਕ ਫਾਖਤਾ ਗੀਤ ਗਾ ਰਹੀ ਸੀ ਜਿਸ ਦੀ ਦੁਨੀਆਂ ਵਿਚ ਉਸ ਦਾ ਇਕ ਅਣਪਛਾਤਾ ਸਾਥੀ ਸੀ ਤੇ ਬਿਰਹਾ—ਗੀਤ ਉਸ ਦਾ ਆਪਣਾ । ਚਬੂਤਰੇ ਉਤੇ ਬੈਠ ਕੇ ਗੀਤ ਸੁਣਦੇ ਸੁਣਦੇ ਮੈਨੂੰ ਇੰਜ ਲਗਾ, ਨਾਥ ਵੀਰਾ ਮੈਨੂੰ ਸਦਾ ਲਈ ਛੱਡ ਕੇ ਤੁਰ ਗਿਆ ਹੈ । ਹੁਣ ਸ਼ਾਇਦ, ਉਹ ਨਹੀਂ ਆਏਗਾ ।

## 9

ਉਦੋਂ ਤੋਂ ਹੁਣ ਤਕ ਦੋ ਸਾਲ ਬੀਤ ਗਏ ਹਨ । ਉਸ ਦਿਨ ਤੇ ਅੱਜ ਵਿਚ ਕਿਤਨਾ ਫ਼ਰਕ ਹੈ । ਇੰਜ ਲਗਦਾ ਹੈ ਜਿਵੇਂ ਇਕ ਜੁਗ ਬੀਤ ਗਿਆ ਹੋਵੇ । ਮੇਰਾ ਅੰਦਰ ਬਾਹਰ ਕਿਤਨਾ ਬਦਲ ਗਿਆ ਹੈ ?

ਪਿਛਲੇ ਸਾਲ ਪੂਰਨਮਾਸ਼ੀ ਤੋਂ ਪਹਿਲਾਂ ਹੀ ਖੇਤਾਂ ਵਿਚ ਕਿਤਨੀ ਰੌਣਕ ਹੋ ਗਈ ਸੀ । ਇਹ ਤੋਰੀ ਦੇ ਫੁੱਲਾਂ ਦੇ ਖਿੜਨ ਦਾ ਮਹੀਨਾ ਹੀ ਤਾਂ ਹੈ ? ਘਰ ਦੇ ਛੱਪਰ ਉਤੇ ਤੋਰੀ ਦੀ ਵੇਲ ਖੂਬ ਫੈਲੀ ਹੋਈ ਹੈ । ਸ਼ਾਮ ਹੁੰਦਿਆਂ ਹੀ ਹਨੇਰਾ ਛੁੱਪ ਕੇ ਉਥੇ ਹਜ਼ਾਰ ਅੱਖਾਂ ਖੋਹਲ ਕੇ ਵੇਖਦਾ ਹੈ ਕਿ ਕੋਈ ਹੋਰ ਨਵਾਂ ਤਾਂ ਇਥੇ ਨਹੀਂ ਆਇਆ । ਪਰੰਤੂ ਉਸ ਨੂੰ ਸ਼ਾਮ ਦੀ ਹਵਾ ਨੇ ਵੇਖ ਲਿਆ ਹੈ ਤਾਹੀਓਂ ਤਾਂ ਸ਼ਰਾਰਤੀ ਬਾਲ ਦੀ ਤਰ੍ਹਾਂ ਬਾਰ-ਬਾਰ ਦੌੜਦਾ ਹੋਇਆ ਆ ਕੇ ਵੇਲਾਂ ਨੂੰ ਛੇੜ ਕੇ ਦੂਰ ਦੌੜ ਜਾਂਦਾ ਹੈ । ਸਮਾਂ ਵੀ ਤਾਂ ਬਹੁਤ ਘਟ ਰਹਿ ਗਿਆ ਹੈ । ਪੂਰਨਮਾਸ਼ੀ ਨੂੰ ਹੁਣ ਦਿਨ ਹੀ ਕਿਤਨੇ ਰਹਿ ਗਏ ਹਨ ? ਘਰ ਦੇ ਅੰਦਰ ਬਾਹਰ ਲੇਪਾ ਪੋਚਾ ਵੀ ਤਾਂ ਨਹੀਂ ਹੋਇਆ । ਮਾਂ ਕੀ ਸੋਚਦੀ ਹੈ ? ਕੀ ਇਸ ਵਾਰ ਕਤਕ ਦੀ ਪੂਰਨਮਾਸ਼ੀ ਨਹੀਂ ਹੋਵੇਗੀ ? ਮੈਂ ਚਬੂਤਰੇ ਉਤੇ ਬੈਠ ਕੇ ਇਕ ਟਕ ਚੰਨ ਨੂੰ ਵੇਖ ਰਹੀ ਸੀ । ਉਸੇ ਸੰਘਣੇ ਅੰਬ ਦੇ ਬਾਗ਼ ਦੀ ਪਰਛਾਈ ਵਿਚ ਇਕ ਵੱਡੀ ਖਾਈ ਹੈ । ਦਰਖਤਾਂ ਵਿਚ ਚਾਂਦਨੀ ਛਣ ਛਣ ਕੇ ਇਕੱਠੀ

ਹੋ ਗਈ ਹੈ। ਚੰਨ ਨੂੰ ਵੇਖ ਕੇ ਮੈਨੂੰ ਪੂਰਨਮਾਸ਼ੀ ਦੀ ਯਾਦ ਆ ਗਈ ਹੈ। ਵੇਹੜੇ ਵਿਚ ਹਨੇਰਾ ਹੈ। ਕਮਰੇ ਦੇ ਦੀਵੇ ਦੀ ਲੋਅ ਵੇਹੜੇ ਵਿਚ ਜਿਥੋਂ ਤਕ ਆਉਂਦੀ ਸੀ, ਉਸੇ ਵਿਚੋਂ ਵੇਖ ਕੇ ਮਾਂ ਨੇ ਮੈਨੂੰ ਆਵਾਜ਼ ਦਿੱਤੀ—"ਕੌਣ ਸਤੀ ?"

ਮੈਂ ਮਾਂ ਕੋਲ, ਜਾ ਕੇ ਬੈਠ ਗਈ। ਉਸ ਨੇ ਮੈਨੂੰ ਪੁਛਿਆ, "ਹੁਣ ਤਕ ਕਿਥੇ ਸੀ ? ਬਾਪੂ ਨਹੀਂ ਆਇਆ ਅਜੇ ?"

ਮੈਂ ਕਿਹਾ—"ਮੈਨੂੰ ਕੀ ਪਤਾ ?"

ਉਸ ਨੇ ਹੋਰ ਕੁਝ ਨਹੀਂ ਪੁੱਛਿਆ ਤੇ ਬਹੁਤ ਦੇਰ ਤਕ ਚੁੱਪ ਰਹੀ। ਵੇਹੜੇ ਵਿਚ ਛਤੇ ਛਪੱਰ ਤੋਂ ਵਿਸਲ ਕੇ ਚੰਦ ਦੀ ਇਕ ਨਿਕੀ ਜਿਹੀ ਕਿਰਣ ਆਪਣੀ ਬੇਪਰਵਾਹੀ ਕਾਰਣ ਬਰਾਂਡੇ ਦੇ ਇਕ ਪਾਸੇ ਬੇਹੋਸ਼ ਪਈ ਸੀ। ਮਾਂ ਦਾ ਚੇਹਰਾ ਉਸ ਉਜਾਲੇ ਵਿਚ ਕੁਝ ਕੁਝ ਪਛਾਣਿਆ ਜਾ ਰਿਹਾ ਸੀ। ਸ਼ਾਇਦ, ਉਸ ਵੇਲੇ ਵੀ ਸਦਾ ਦੀ ਤਰ੍ਹਾਂ ਉਹ ਮਨ ਹੀ ਮਨ ਰੱਬ ਦਾ ਨਾਂ ਲੈ ਰਹੀ ਸੀ। ਮੈਂ ਅਜੇ ਤਕ ਆਪਣੀ ਗੱਲ ਮਾਂ ਨੂੰ ਕਹਿ ਨਹੀਂ ਸਕੀ ਸੀ।

ਹੌਸਲਾ ਕਰਕੇ ਬੋਲੀ—"ਮਾਂ ?"

ਕੋਈ ਉਤਰ ਨਹੀਂ ਮਿਲਿਆ।

ਦੁਬਾਰਾ ਕੁਝ ਜ਼ੋਰ ਨਾਲ ਬੁਲਾਇਆ—"ਮਾਂ, ਨੀ ਮਾਂ !"

ਇਸ ਵਾਰ ਉਹ ਬੋਲੀ "ਕੀ ਹੈ, ਬੋਲਦੀ ਕਿਉਂ ਨਹੀਂ ?"

"ਪੂਰਨਮਾਸ਼ੀ ਨੂੰ ਕੁਝ ਦਿਨ ਹੀ ਤਾਂ ਰਹਿ ਗਏ ਹਨ। ਅੱਜ ਤਕ ਥੜੇ ਦੇ ਆਸ ਪਾਸ ਲੇਪਾ ਪੋਚਾ ਨਹੀਂ ਫਿਰਿਆ, ਹੁਣ ਕਦ ਫੇਰਾਂਗੇ ?"

"ਏਨੀ ਕੀ ਜਲਦੀ ਹੈ ? ਪੂਰਨਮਾਸ਼ੀ ਦੇ ਦਿਨ ਹੀ ਲੇਪ ਕਰ ਲਵਾਂਗੇ।" ਮਾਂ ਨੇ ਹੱਸ ਕੇ ਕਿਹਾ—"ਤੇਰੀਆਂ ਸਾਰੀਆਂ ਗੱਲਾਂ ਇਸੇ ਤਰ੍ਹਾਂ ਦੀਆਂ ਹੁੰਦੀਆਂ ਹਨ।"

"ਕਤਕ ਦੀ ਪੁੰਨਿਆਂ ਕਾਰਣ ਵਿਚਾਰੀ ਸਤੀ ਨੂੰ ਭੁੱਖ ਪਿਆਸ ਕੁਝ ਵੀ ਨਹੀਂ ਹੈ" ਬਾਹਰੋਂ ਕਿਸੇ ਨੇ ਕਿਹਾ ਤੇ ਹੱਸ ਪਿਆ। ਮੈਂ ਝਟ ਉਸ ਪਾਸੇ ਵੇਖਿਆ। ਵੇਹੜੇ ਵਿਚੋਂ ਕੋਈ ਸਾਡੇ ਵਲ ਆ ਰਿਹਾ ਸੀ। ਹਨੇਰੇ ਵਿਚ ਉਸ ਦਾ ਗੋਰਾ ਬਦਨ ਅੱਗ ਦੀ ਤਰ੍ਹਾਂ ਜਲ ਰਿਹਾ ਸੀ। ਹੈਰਾਨੀ ਨਾਲ ਬੋਲੀ—"ਨਾਥ ਵੀਰੇ !"

ਮਾਂ ਸਿਰ ਉਤੇ ਪੱਲਾ ਕਰਕੇ ਉਠ ਬੈਠੀ ਤੇ ਬੋਲੀ—"ਸਤੀ ਜਾਹ ਚਟਾਈ ਲੈ ਆ।"

ਮਾਂ ਨੂੰ ਮੱਥਾ ਟੇਕ ਕੇ ਨਾਥ ਵੀਰ ਉਥੇ ਹੀ ਜ਼ਮੀਨ ਉਤੇ ਬੈਠ ਗਿਆ ਤੇ ਕਹਿਣ ਲਗਾ—"ਰਹਿਣ ਦੇ ਮਾਸੀ, ਮੈਂ ਬੈਠ ਗਿਆ ਹਾਂ।"

ਮਾਂ ਨੇ ਪੁੱਛਿਆ—"ਕਟਕ ਤੋਂ ਕਦ ਆਇਐਂ।"

"ਅੱਜ ਹੀ।"

"ਕੀ ਤੈਨੂੰ ਛੁਟੀਆਂ ਹਨ ?"

''ਛੁੱਟੀਆਂ ਤਾਂ ਬਹੁਤ ਪਹਿਲੇ ਦੀਆਂ ਹੋ ਗਈਆਂ ਸਨ। ਕਟਕ ਵਿਚ ਕੁਝ ਕੰਮ ਹੋਣ ਕਰਕੇ ਮੈਂ ਜਲਦੀ ਨਹੀਂ ਆ ਸਕਿਆ। ਕੁਝ ਇਕੱਲ ਖਾ ਰਹੀ ਸੀ। ਇਸੇ ਲਈ ਆ ਗਿਆ'', ਗੱਲ ਖਤਮ ਹੁੰਦੇ ਹੁੰਦੇ ਹੀ ਉਸ ਦਾ ਗਚ ਭਰ ਆਇਆ। ਲਗਿਆ, ਕਟਕ ਵਿਚ ਇਹਨਾਂ ਦੇ ਦਿਨ ਸੁਖ ਨਾਲ ਨਹੀਂ ਬੀਤੇ।

''ਤੇਰੀ ਤਬੀਅਤ ਤਾਂ ਠੀਕ ਹੈ ਨਾ ਪੁੱਤਰ! ਘਰੋਂ ਆ ਰਿਹੈਂ ਤੇਰੀ ਮਾਂ ਕੀ ਕਰ ਰਹੀ ਸੀ'' ਮਾਂ ਨੇ ਪੁੱਛਿਆ।

''ਉਹ ਤਾਂ ਇਧਰ ਹੀ ਆਣ ਵਾਲੀ ਸੀ—ਮੇਰੇ ਆਉਣ ਨਾਲ ਹੁਣ ਨਹੀਂ ਆਏਗੀ।'' ਨਾਥ ਵੀਰੇ ਨੇ ਦਸਿਆ।

ਪਤਾ ਨਹੀਂ ਕਦੋਂ ਦੀ ਮੈਂ ਉਸ ਵਲ ਇਕ ਟਕ ਵੇਖਦੀ ਜਾ ਰਹੀ ਹਾਂ ਮੈਨੂੰ ਕੁਝ ਪਤਾ ਨਹੀਂ। ਮੇਰਾ ਧਿਆਨ ਉਦੋਂ ਟੁੱਟਾ ਜਦੋਂ ਮਾਂ ਨੇ ਟੋਹਦੇ ਹੋਏ ਕਿਹਾ ''ਜਾਹ ਜਾ ਕੇ ਪਾਨ ਲੈ ਆ'' ਸਿਰ ਉਤੇ ਪੱਲਾ ਕਰਕੇ ਮੈਂ ਕਮਰੇ ਵਿਚ ਚਲੀ ਗਈ। ਕਮਰੇ ਵਿਚ ਵੀ ਦੋਹਾਂ ਦੀਆਂ ਗੱਲਾਂ ਸੁਣਾਈ ਦੇ ਰਹੀਆਂ ਸਨ। ਖਾਸ ਕਰਕੇ ਨਾਥ ਵੀਰ ਦੀਆਂ ਗੱਲਾਂ। ਬਚਪਨ ਤੋਂ ਉਸ ਦੀ ਆਵਾਜ਼ ਸੁਣਨ ਦੀ ਇਕ ਆਦਤ ਜੇਹੀ ਪੈ ਗਈ ਹੈ। ਉਹਨੂੰ ਕਟਕ ਗਏ ਕੁਲ ਦੋ ਸਾਲ ਹੀ ਤਾਂ ਹੋਏ ਹਨ। ਨਹੀਂ ਤਾਂ ਉਹ ਹਰ ਰੋਜ਼ ਸਾਡੇ ਘਰ ਆਉਂਦਾ ਸੀ। ਮੈਨੂੰ ਕੋਲ ਬਿਠਾ ਕੇ ਕਿਤਨੀਆਂ ਗੱਲਾਂ ਕਰਦਾ ਹੁੰਦਾ ਸੀ।

ਮੈਂ ਥਾਲ ਵਿਚ ਪਾਨ ਸਜਾ ਕੇ ਲੈ ਆਈ। ਨਾਥ ਦੇ ਬਹੁਤ ਨੇੜੇ ਥਾਲ ਰਖਦੇ ਮੈਂ ਵੇਖਿਆ ਉਹ ਇਕ ਟਕ ਮੈਨੂੰ ਵੇਖ ਰਿਹਾ ਸੀ। ਮੈਂ ਸਿਰ ਨੀਵਾਂ ਕਰਕੇ ਥੰਮੀ ਦੇ ਸਹਾਰੇ ਨਾਲ ਖੜੀ ਹੋ ਗਈ। ਪਤਾ ਨਹੀਂ ਕਿਉਂ ਦੁਬਾਰਾ ਉਹਦੇ ਕੋਲ ਬਹਿੰਦਿਆਂ ਮੈਨੂੰ ਸ਼ਰਮ ਆ ਰਹੀ ਸੀ।

ਘਰ ਦੇ ਪਿਛਵਾੜੇ ਅੰਬਾਂ ਦੇ ਬਾਗ ਨੂੰ ਚੀਰ ਕੇ ਚਾਨਣੀ ਸਾਰੇ ਵੇਹੜੇ ਵਿਚ ਫੈਲ ਗਈ ਸੀ। ਥੰਮੀ ਦੇ ਸਹਾਰੇ ਖਲੋ ਕੇ ਮੈਂ ਕੇਵਲ ਨਾਥ ਵੀਰੇ ਨੂੰ ਵੇਖੀ ਜਾ ਰਹੀ ਸੀ। ਚਾਨਣੀ ਉਹਦੇ ਗਠੇ ਹੋਏ ਬਦਨ ਤੇ ਕਿਨਾਰੀ ਦੇ ਗੋਟੇ ਵਾਂਗ ਲਿਪਟੀ ਹੋਈ ਸੀ। ਦੋ ਸਾਲ ਪਹਿਲੇ ਉਹਨੂੰ ਵੇਖਿਆ ਸੀ, ਉਸ ਤੋਂ ਬਾਅਦ ਤਾਂ ਉਹ ਕਟਕ ਚਲਾ ਗਿਆ। ਇਸ ਦੌਰਾਨ ਇਨਾ ਸੁਹਣਾ ਕਿਵੇਂ ਹੋ ਗਿਆ?

ਬਾਹਰੋਂ ਬਾਪੂ ਦੀ ਆਵਾਜ਼ ਆਈ। ਮਾਂ ਫੌਰਨ ਉਹਦੇ ਵਲ ਚਲੀ ਗਈ। ਨਾਥ ਵੀਰ ਵੀ ਉਠ ਕੇ ਜਾਣ ਲਗਾ ਸੀ ਫਿਰ ਪਤਾ ਨਹੀਂ ਕੀ ਸੋਚ ਕੇ ਬੈਠ ਗਿਆ ਤੇ ਕਹਿਣ ਲਗਾ ''ਕਿਉਂ ਨੀ ਸਤੀ! ਉਥੇ ਕਿਉਂ ਖੜੀ ਹੈਂ? ਇਥੇ ਕਿਉਂ ਨਹੀਂ ਆਉਂਦੀ?'' ਮੈਂ ਸ਼ਰਮ ਦੇ ਮਾਰੇ ਕੋਈ ਜਵਾਬ ਨਾ ਦੇ ਸਕੀ।

''ਤੈਨੂੰ ਦੋ ਸਾਲ ਦੀ ਗੱਲ ਅਜੇ ਤਕ ਯਾਦ ਹੈ, ਗੁੱਸਾ ਠੰਡਾ ਨਹੀਂ ਹੋਇਆ?''

ਉਸ ਨੇ ਪੁੱਛਿਆ। ਮੈਂ ਬੱਧੀ ਰੁਧੀ ਉਸ ਦੇ ਕੋਲ ਜਾ ਬੈਠੀ। ਮਨ ਵਿਚ ਆਇਆ ਕਿ ਮੈਂ ਵੀ ਪੁੱਛਾਂ ਤੂੰ ਕੇਹੜਾ ਘਟ ਏਂ ?

ਆਵਾਜ਼ ਨੂੰ ਬਹੁਤ ਹੀ ਨਰਮ ਕਰਕੇ ਉਸ ਨੇ ਫਿਰ ਕਿਹਾ "ਸਤੀ।" "ਹਾਂ..." ਮੇਰਾ ਗੱਚ ਭਰ ਆਇਆ ਤੇ ਇਸ ਤੋਂ ਅਗੇ ਕੁਝ ਨਾ ਕਹਿ ਸਕੀ।

"ਇਹ ਪਾਨ ਕਿਸ ਨੂੰ ਦਿੱਤਾ ਏ,—ਮੈਨੂੰ ?" ਉਸ ਨੇ ਪੁੱਛਿਆ। ਮੈਂ ਮੂੰਹੋਂ ਕੁਝ ਨਾ ਕਹਿ ਸਕੀ ਸਿਵਾਏ ਪਾਨ ਵਾਲੀ ਥਾਲੀ ਅਗੇ ਸਰਕਾਣ ਦੇ। ਮੇਰੀ ਇਸ ਹਰਕਤ ਤੇ ਉਹ ਜ਼ੋਰ ਦੀ ਹੱਸ ਪਿਆ। ਇਹ ਤਾਂ ਮੈਨੂੰ ਵੀ ਪਤਾ ਏ ਕਿ ਪਾਨ ਮੈਨੂੰ ਹੀ ਦਿੱਤਾ ਗਿਆ ਏ ਪਰ ਮੈਂ ਕੋਈ ਕੁੱਤਾ ਬਿਲਾ ਥੋੜਾ ਹਾਂ ਜੋ ਅਗੇ ਰੱਖ ਦੇਣ ਨਾਲ ਹੀ ਖਾ ਲਵਾਂਗਾ ? ਪਾਨ ਹੱਥਾਂ ਨਾਲ ਦਿਤਾ ਜਾਂਦੇ।

ਔਰਤ ਜ਼ਾਤ ਦੀ ਅਜੀਬ ਆਦਤ ਏ ਜਿਥੇ ਸ਼ਰਮ ਨਹੀਂ ਆਉਣੀ ਚਾਹੀਦੀ ਉਥੇ ਵੀ ਜੇ ਆਣ ਲਗੇ ਤਾਂ ਦੁਨੀਆਂ ਭਰ ਦੀ ਸ਼ਰਮ ਉਥੇ ਹੀ ਢੇਰੀ ਹੋ ਜਾਂਦੀ ਏ। ਹੋਰ ਕੋਈ ਵੇਲਾ ਹੁੰਦਾ ਸ਼ਾਇਦ ਮੈਂ ਆਪਣੇ ਹੱਥਾਂ ਨਾਲ ਹੀ ਪਾਨ ਫੜਾ ਦੇਂਦੀ ਪਰ ਅੱਜ ਪਤਾ ਨਹੀਂ ਕਿਉਂ ਮੈਂ ਹੱਥਾਂ ਨਾਲ ਪਾਨ ਨਾ ਫੜਾ ਸਕੀ। ਨਾਥ ਵੀਰਾ ਮੇਰੇ ਹੋਰ ਨੇੜੇ ਹੋ ਕੇ ਮੈਨੂੰ ਚਿੜਾਉਣ ਲਗ ਪਿਆ ਪਰ ਮੈਂ ਸਿਰ 'ਤੇ ਪਲਾ ਕਰੀ ਪੱਥਰ ਦੀ ਮੂਰਤ ਵਾਂਗ ਬੈਠੀ ਰਹੀ।

ਮਾਂ ਬਾਹਰੋਂ ਆ ਕੇ ਕਮਰੇ ਵਲ ਚਲੀ ਗਈ। ਵੀਰਾ ਉਠ ਕੇ ਖਲੋ ਗਿਆ। "ਅੱਛਾ ਤੂੰ ਪਾਨ ਨਹੀਂ ਨਾ ਦਿੱਤਾ" ਉਸ ਤੋਂ ਬਾਅਦ ਪਤਾ ਨਹੀਂ ਉਹਨੂੰ ਕੀ ਹੋਇਆ ਪਾਨ ਦੀ ਥਾਲੀ ਵਿਚੋਂ ਸਾਰੇ ਪਾਨ ਚੁੱਕ ਕੇ ਬੂਹੇ 'ਤੇ ਦੇ ਮਾਰੇ ਤੇ ਤੁਰ ਗਿਆ।

ਚੰਨ ਇਕ ਚਿੱਟੇ ਬੱਦਲ ਨਾਲ ਉਲਝ ਕੇ ਧੀਮੀ ਧੀਮੀ ਲੋਅ ਖਿਲੇਰਨ ਲੱਗਾ। ਉਸੇ ਥਾਂ ਖਲੋ ਮੈਂ ਬਚਪਨ ਦੀ ਗੱਲ ਯਾਦ ਕਰਨ ਲਗੀ। ਉਸ ਦਿਨ ਵੀ ਨਾਥ ਵੀਰ ਨੇ ਇਵੇਂ ਹੀ ਜ਼ਿਦ ਕੀਤੀ ਸੀ। ਇਨ੍ਹਾਂ ਵੱਡਾ ਹੋ ਗਿਐ ਫਿਰ ਵੀ ਨਿੱਕੀ ਨਿੱਕੀ ਗੱਲ ਤੇ ਪਹਿਲਾਂ ਦੀ ਤਰ੍ਹਾਂ ਨਰਾਜ਼ ਹੁੰਦੇ, ਉਸੇ ਤਰ੍ਹਾਂ ਆਕੜ ਕਰਦੈ। ਕਮਰੇ ਵਿਚੋਂ ਮਾਂ ਨੇ ਆਵਾਜ਼ ਦਿਤੀ, "ਸਤੀ ਇਧਰ ਆਈਂ", ਮੈਂ ਫੌਰਨ ਉਠ ਖੜੀ ਹੋਈ।

## 10

ਪੁੰਨਿਆਂ ਤੋਂ ਇਕ ਦਿਨ ਪਹਿਲਾਂ ਅਜੇ ਰਾਤ ਵਿਚ ਇਕ ਘੜੀ ਰਹਿੰਦੀ ਸੀ ਕਿ ਮੈਂ ਤੇ ਬਉਲ ਨੇ ਮਿਲਕੇ ਸਾਰੇ ਘਰ ਨੂੰ ਪਰੋਲਾ ਮਾਰ ਦਿੱਤਾ। ਤੇ ਉਸ ਤੋਂ ਬਾਅਦ ਥੜ੍ਹੇ ਦੇ ਕੋਲ ਰੰਗੋਲੀ ਵਜਾਉਣ ਲਗ ਪਈਆਂ। ਏਨੇ ਵਿਚ ਮਾਂ ਆ ਧਮਕੀ ਤੇ ਝਿੜਕਣ ਲਗ ਪਈ—"ਸਵੇਰ ਦੀ ਕੁੜੀ ਕੰਮ ਕਰ ਰਹੀ ਏ ਕੀ ਤੈਨੂੰ ਭੁੱਖ ਪਿਆਸ

ਨਹੀਂ ਲਗੀ ? ਆ ਧੀਏ ! ਤੂੰ ਤਾਂ ਖਾਹ, ਕਰਨ ਦੇ ਇਹਨੂੰ ਜੋ ਕੁਝ ਵੀ ਕਰਦੀ ਏ ।" ਬਉਲ ਨੂੰ ਖਿਚਦੇ ਹੋਏ ਮਾਂ ਲੈ ਗਈ । ਭੁੱਖ ਤਾਂ ਮੈਨੂੰ ਵੀ ਬਹੁਤ ਲਗੀ ਸੀ ਪਰ ਮੈਂ ਗੁੱਸੇ ਦੇ ਕਾਰਣ ਨਹੀਂ ਗਈ । ਇਕ ਹੱਥ ਵਿਚ ਦੀਵਾ ਫੜ ਉਸੇ ਤਰ੍ਹਾਂ ਰੰਗੋਲੀ ਸਜਾਉਣ ਲਗੀ । ਮੇਰੀ ਇਸ ਹਉਮੈਂ ਨੇ ਕਿਸੇ ਹੋਰ ਦੀ ਯਾਦ ਦਿਵਾ ਦਿੱਤੀ । ਉਸ ਦਿਨ ਮੈਂ ਉਹਨੂੰ ਪਾਨ ਹੱਥ ਵਿਚ ਨਾ ਫੜਾ ਸਕੀ ਤੇ ਉਹ ਵੀ ਆਕੜ ਕਰਕੇ ਚਲਾ ਗਿਆ । ਉਦੋਂ ਤੋਂ ਅੱਜ ਚਾਰ ਪੰਜ ਦਿਨ ਹੋ ਗਏ ਹਨ ਉਹ ਸਾਡੇ ਘਰ ਦਾ ਪਰਛਾਵਾਂ ਵੀ ਨਹੀਂ ਲੰਘਿਆ । ਪਹਿਲੇ ਜੇ ਸਾਡੇ ਘਰ ਨਾ ਆਉਂਦਾ ਤਾਂ ਜਿਵੇਂ ਉਹਦੀ ਰੋਟੀ ਹੀ ਹਜ਼ਮ ਨਹੀਂ ਸੀ ਹੁੰਦੀ, ਕੀ ਉਹ ਸੱਚੀਂ ਮੇਰੇ ਉਤੇ ਗੁੱਸੇ ਹੈ ?

ਬਉਲ ਰੋਟੀ ਖਾ ਆਈ । ਮੈਂ ਉਹਨੂੰ ਪੁੱਛਿਆ—ਅੱਜ ਤਕ ਤੇਰਾ ਵੀਰਾ ਇਥੇ ਹੀ ਹੈ ਨਾ ?"

"ਹਾਂ ਕਿਉਂ ।" ਉਹਨੇ ਹੈਰਾਨੀ ਨਾਲ ਮੇਰੇ ਵਲ ਵੇਖਿਆ ।

"ਮੈਂ ਸੋਚਦੀ ਸਾਂ ਸ਼ਾਇਦ ਕਟਕ ਚਲੇ ਗਿਐ ।"

"ਕਿਉਂ ਕੋਈ ਗੱਲ ਸੀ ?"

ਮੂੰਹ ਖੋਲਕੇ ਪੁਛਦਿਆਂ ਮੈਂ ਅੰਦਰੋਂ ਅੰਦਰੀ ਸ਼ਰਮ ਨਾਲ ਮਰ ਰਹੀ ਸਾਂ ਪਰ ਕਹਿ ਹੀ ਬੈਠੀ "ਐਵੇਂ ਹੀ ਅੱਜ ਕਲ ਉਹ ਸਾਡੇ ਘਰ ਨਹੀਂ ਨਾ ਆਇਆ, ਤਾਂ ਪੁਛਿਐ ?" ਬਉਲ ਨੇ ਰੰਗੋਲੀ ਬਨਾਣਾ ਛੱਡ ਕੇ ਮੇਰੇ ਵਲ ਵੇਖਿਆ । ਫਿਰ ਕੰਮ ਕਰਨ ਲਗ ਪਈ । ਫਿਰ ਆਪ ਹੀ ਬਿਨਾਂ ਮੂੰਹ ਉਠਾਏ ਕਹਿਣ ਲਗੀ, "ਅੱਜ ਆਣ ਲਈ ਕਹਿ ਤਾਂ ਰਿਹਾ ਸੀ—ਪਤਾ ਨਹੀਂ ਕਿਉਂ ਨਹੀਂ ਆਇਆ ।"

"ਆਣ ਲਈ ਕਹਿ ਰਿਹਾ ਸੀ—ਤਾਂ ਉਹ ਮੇਰੇ ਨਾਲ ਨਰਾਜ਼ ਨਹੀਂ ? ਮੈਂ ਮਨ ਹੀ ਮਨ ਵਿਚ ਸੋਚਿਆ—ਘਰ ਵਿਚ ਕੋਈ ਕੰਮ ਹੋਵੇਗਾ ਤਾਂਹੀਉਂ ਨਹੀਂ ਆਇਆ । ਮੈਂ ਐਵੇਂ ਹੀ ਬਾਤ ਦਾ ਬਤੰਗੜ ਬਣਾਈ ਬੈਠੀ ਸੀ ।"

ਕਮਰੇ ਵਿਚੋਂ ਮਾਂ ਨੇ ਆਵਾਜ਼ ਦਿੱਤੀ—"ਸਤੀ ਕੀ ਏਸੇ ਤਰ੍ਹਾਂ ਉਡੀਕਦੀ ਰਹਾਂ ? ਬਉਲ ਨੇ ਮੇਰੇ ਹਥੋਂ ਰੰਗੋਲੀ ਵਾਲੀ ਕੂਚੀ ਖੋਹਦੇ ਹੋਏ ਕਿਹਾ—ਜਾਹ ਨਾ ਖਾ ਲੈ, ਮਾਸੀ ਨਰਾਜ਼ ਹੋ ਰਹੀ ਏ ।" ਹੱਥ ਧੋ ਕੇ ਮਾਂ ਕੋਲ ਰੋਟੀ ਖਾਣ ਜਾ ਬੈਠੀ । ਮੂੰਹ ਵਿਚ ਗਿਰਾਹੀ ਪਾਉਂਦਿਆਂ ਹੀ ਧਿਆਨ ਆਇਆ, ਉਹੋ ! ਮੈਂ ਤਾਂ ਨਰਾਜ ਹੀ ਇਸੇ ਕਰਕੇ ਸੀ ਕਿ ਰੋਟੀ ਨਹੀਂ ਖਾਣੀ । ਇਹ ਨਾਥ ਸੜਾਬ ਜਿਥੇ ਵੀ ਹੋਵੇਗਾ ਮੇਰਾ ਕੰਮ ਰੋਲ ਘਚੋਲ ਹੋ ਜਾਵੇਗਾ ।

## 11

ਪੁੰਨਿਆਂ ਵਾਲੇ ਦਿਨ ਅਜੇ ਸ਼ਾਮ ਦਾ ਘੜਿਆਲ ਨਹੀਂ ਸੀ ਵਜਾ ਕਿ ਅੰਬਾਂ ਦੇ ਬਾਗ਼ ਵਿਚ ਦਰਖਤਾਂ ਦੀ ਆੜ ਪਿਛੋਂ ਗੋਲ ਪਰਾਤ ਵਰਗਾ ਚੰਦ ਚੜ੍ਹ ਆਇਆ। ਹਨੇਰੇ ਵਿਚ ਬਿਨਾਂ ਬੂਹੇ ਦੇ ਮੰਦਰ ਵਿਚ ਜਿਵੇਂ ਕਿਸੇ ਨੇ ਅਖੰਡ ਜੋਤੀ ਬਾਲਕੇ ਰੱਖ ਦਿਤੀ ਹੋਵੇ। ਨਾਰੀਅਲ ਰੁੱਖਾਂ ਦੇ ਮਚਾਨ ਉਤੇ ਅਜੇ ਚੰਦਰਮਾਂ ਦੀ ਠੰਡੀ ਠੰਡੀ ਰੋਸ਼ਨੀ ਪੂਰੀ ਤਰ੍ਹਾਂ ਫੈਲੀ ਵੀ ਨਹੀਂ ਸੀ ਕਿ ਸਾਰਾ ਪਿੰਡ ਹੁਲੀ [1]ਹੁਲੀ ਨਾਲ ਗੂੰਜ ਉਠਿਆ। ਇਹੀ ਉਹ ਕੱਤਕ ਦੀ ਪੁੰਨਿਆ ਦਾ ਚੰਦ ਹੈ, ਜਿਹਨੂੰ ਵੇਖਣ ਲਈ ਅਜੇ ਤਕ ਤੋਰੀ ਦੇ ਫੁੱਲ ਮੁਰਝਾਏ ਨਹੀਂ।

ਤੋਰੀ ਦਾ ਫੁੱਲ ਚੰਦਰਮਾਂ ਦੀ ਲਾੜੀ ਹੈ, ਚੰਦਰਮਾਂ ਦੇ ਰਾਜ ਦੀ ਰਾਣੀ! ਇਸੇ ਲਈ ਇਸ ਦੀਆਂ ਪੰਖੜੀਆਂ ਉੱਤੇ ਚੰਦ ਦੀ ਰੋਸ਼ਨੀ ਚਮਕੀਲੀ ਤੇ ਸੋਹਣੀ ਲਗਦੀ ਹੈ।

ਮੈਨੂੰ ਵੇਖ ਕੇ ਮਾਂ ਨੇ ਕਿਹਾ—"ਧੰਨ ਹੈ ਤੂੰ, ਕੰਨਾਂ ਵਿਚ ਰੂੰ ਪਾ ਕੇ ਖੇਡਨੀ ਏ? ਬੁਲਾ ਬੁਲਾ ਕੇ ਮੇਰਾ ਤਾਂ ਸੰਘ ਹੀ ਪਾਟ ਗਿਐ! ਚਲ ਆ ਇਧਰ।"

ਮਾਂ ਦੇ ਪਿਛੇ ਪਿਛੇ ਅੰਦਰਲੀ ਕੋਠੜੀ ਵਿਚ ਗਈ। ਥਾਲ ਵਿਚ ਰੋਟੀ ਪਰੋਸ ਕੇ ਉਹ ਬੋਲੀ—"ਜਾਹ ਨਾਥ ਵੀਰ ਵਾਸਤੇ ਦੋ ਪਾਨ ਲਗਾ ਕੇ ਲਿਆ, ਮੈਂ ਰੋਟੀ ਲੈ ਕੇ ਜਾਂਦੀ ਹਾਂ।"

ਨਾਥ ਵੀਰਨ ਕਦੋਂ ਆਏ, ਮੈਨੂੰ ਤਾਂ ਪਤਾ ਹੀ ਨਹੀਂ ਲਗਾ? ਮੈਨੂੰ ਉਹਨੇ ਅਵਾਰਾ ਬਾਲਾਂ ਦੀ ਤਰ੍ਹਾਂ ਖੇਡਦਿਆਂ ਵੇਖਿਆ ਤਾਂ ਨਹੀਂ? ਪਰ ਉਹ ਘਰ ਦੇ ਪਿਛਵਾੜੇ ਕੀ ਕਰਨ ਆਏਗਾ—ਹਾਇ! ਮੈਂ ਮਰ ਜਾਂ—ਡੁੱਬ ਮਰਨ ਵਾਲੀ ਗੱਲ ਏ?

ਮੈਂ ਪਾਨ ਲੈ ਕੇ ਬਾਹਰ ਆਈ ਤਾਂ ਨਾਥ ਵੀਰਾ ਹੱਥ ਧੋ ਰਿਹਾ ਸੀ। ਮੈਨੂੰ ਵੇਖ ਕੇ ਨੇੜੇ ਆਏ। ਮੈਂ ਸਾਰੀ ਸ਼ਰਮ ਲਾਹ ਕੇ ਚਾਰ ਪਾਨ ਉਸ ਦੇ ਹੱਥ ਵਿਚ ਥੰਮਾ ਦਿੱਤੇ। ਇਤਨਾ ਸ਼ਰਾਰਤੀ ਹੈ ਉਹ ਸਭ ਕੁਝ ਵੇਖ ਕੇ ਵੀ ਅਣਵੇਖਿਆ ਕਰਦਾ ਰਿਹਾ ਤੇ ਨਾਲ ਹੀ ਵਿਚੋਂ ਵਿਚ ਮੁਸਕੜੀਆਂ ਲੈ ਰਿਹਾ ਸੀ। ਬੜੀ ਕੋਸ਼ਿਸ਼ ਦੇ ਬਾਅਦ ਮੈਂ ਬੋਲ ਸਕੀ ਤੇ ਕਿਹਾ "ਪਾਨ ਲਉ।"

ਮੇਰਾ ਹੱਥ ਕੰਬ ਰਿਹਾ ਸੀ। ਹੱਥ ਵਧਾ ਕੇ ਉਸ ਨੇ ਪਾਨ ਲੈ ਲਿਆ, ਤੇ ਮੇਰੇ

---

1. ਇਕ ਤਰ੍ਹਾਂ ਦੀ ਮੰਗਲਮਈ ਧੁਨੀ। ਹਰ ਇਕ ਸ਼ੁਭ ਅਤੇ ਖੁਸ਼ੀ ਦੇ ਮੌਕੇ ਉਤੇ ਉੜੀਸਾ ਵਿਚ ਔਰਤਾਂ ਮੂੰਹ ਵਿਚੋਂ ਇਕ ਖਾਸ ਤਰ੍ਹਾਂ ਦੀ ਖੁਸ਼ੀ ਮਈ ਲੈ ਕੱਢਦੀਆਂ ਹਨ। ਇਸ ਨੂੰ ਹੁਲੀ ਹੁਲੀ ਕਿਹਾ ਜਾਂਦਾ ਹੈ।

ਹੱਥ ਨੂੰ ਜੋਰ ਦੀ ਦਬਾਉਂਦਾ ਹੋਏ ਪੁੱਛਿਆ, ''ਕੱਲ ਤੂੰ ਮੈਨੂੰ ਲੱਭ ਰਹੀ ਸੈਂ ? ਕਿਸੇ ਨੇ ਕਿਹਾ ਹੈ।''

ਇਤਨੀ ਦੁਸ਼ਟ, ਇਤਨੀ ਸ਼ਰਾਰਤੀ ਹੈ ਇਹ ਬਉਲ। ਇਹਦੇ ਅਗੇ ਮੇਰੇ ਨਾਂ 'ਤੇ ਪਤਾ ਨਹੀਂ ਕਿੰਨੀਆਂ ਗੱਲਾਂ ਬਣਾਈਆਂ ਹੋਣਗੀਆਂ। ਮੈਂ ਸ਼ਰਮ ਨਾਲ ਪਾਣੀ ਪਾਣੀ ਹੋ ਗਈ ਤੇ ਮੂੰਹੋਂ ਇਤਨਾ ਵੀ ਨਾ ਕਹਿ ਸਕੀ ਕਿ ਇਹ ਸਾਰੀਆਂ ਗੱਲਾਂ ਬਉਲ ਨੇ ਕੋਲੋਂ ਬਣਾ ਕੇ ਕਹੀਆਂ ਹਨ।

ਮੈਨੂੰ ਚੁੱਪ ਵੇਖ ਕੇ ਉਸ ਕਿਹਾ—''ਜਿਸਦੇ ਲਈ ਇਥੇ ਆਉਂਦਾ ਹਾਂ ਜੇ ਉਹੀ ਸ਼ਰਮਾ ਕੇ ਗੱਲ ਨਹੀਂ ਕਰਦੀ ਤਾਂ ਮੈਂ ਕੇਹਦੇ ਲਈ ਆਵਾਂ।''

ਬਉਲ ਕਦੋਂ ਮੇਰੇ ਕੋਲ ਆ ਕੇ ਖਲੋ ਗਈ—ਮੈਨੂੰ ਪਤਾ ਹੀ ਨਹੀਂ ਲਗਾ। ਨਾਥ ਵੀਰੇ ਨੇ ਉਸ ਕੋਲੋ ਪੁੱਛਿਆ—ਕਿਉਂ ਨੀ ਚਲੇਂਗੀ ਮੇਰੇ ਨਾਲ ? ਤੇ ਕਹਿ ਕੇ ਟੁਰ ਪਏ। ਫਿਰ ਪਤਾ ਨਹੀਂ ਕੀ ਸੁਝਿਆ ਨਿਸ਼ੀ ਨੂੰ ਕਹਿਣ ਲਗੇ ''ਠੀਕ ਹੈ ਅੱਜ ਤੂੰ ਆਪਣੀ ਬਉਲ ਕੋਲ ਰਹਿ ਜਾ, ਸਵੇਰੇ ਆ ਜਾਈਂ।''

ਉਹ ਚਲਾ ਗਿਆ। ਥੰਮੀ ਦੀ ਆੜ ਵਿਚ ਉਹ ਕਿਨਾਰੇਦਾਰ ਚਾਦਰ ਨੂੰ ਉਤਨੀ ਦੇਰ ਵੇਖਦੀ ਰਹੀ ਜਿਤਨੀ ਦੇਰ ਉਹ ਅੱਖੋਂ ਓਝਲ ਨਹੀਂ ਹੋ ਗਿਆ। ਬਾਰ ਬਾਰ ਮੇਰੇ ਮਨ ਵਿਚ ਆਵੇ ਕਿ ਸੱਚੀ ਉਹ ਸਿਰਫ਼ ਮੇਰੇ ਲਈ ਹੀ ਇਥੇ ਆਉਂਦਾ ਏ, ਹੋਰ ਕਿਸੇ ਕੰਮ ਨਾਲ ਨਹੀਂ। ਇਸ ਗੱਲ ਨੂੰ ਮੈਂ ਮੂੰਹ ਵਿਚ ਸੌ ਵਾਰ ਦੁਹਰਾਇਆ ਹੋਵੇਗਾ ਤਾਂ ਵੀ ਮਨ ਨੂੰ ਤ੍ਰਿਪਤੀ ਨਹੀਂ ਹੋਈ। ਪਲ ਭਰ ਪਹਿਲਾਂ ਦਾ ਗੁੱਸਾ, ਸਾਰੀ ਨਰਾਜ਼ਗੀ ਜੋ ਬਉਲ ਉਤੇ ਸੀ ਪਤਾ ਨਹੀਂ ਕਿਧਰ ਚਲੀ ਗਈ।

## 12

ਫੁੱਲਾਂ ਨਾਲ ਮੈਨੂੰ ਸਦਾ ਸਨੇਹ ਰਿਹਾ ਹੈ। ਘਰ ਦੇ ਪਿਛਵਾੜੇ ਇਸੇ ਕਰਕੇ ਮੈਂ ਬੇਤਹਾਸ਼ਾ ਫੁੱਲ ਲਗਾ ਰਖੇ ਹਨ। ਇਕ ਦਿਨ ਸ਼ਾਮ ਨੂੰ ਸਹਿਵਨ ਹੀ ਖਿਆਲ ਆਇਆ ਕਿ ਸਾਡੇ ਬੂਟਿਆਂ ਵਿਚੋਂ ਅੱਜ ਕਲ ਸਦਾ ਬਹਾਰ (ਰੰਗਣੀ) ਫੁੱਲ ਖਿੜਿਆ ਹੋਵੇਗਾ। ਪਿੱਛੇ ਜਾ ਕੇ ਵੇਖਿਆ। ਪਤਾ ਨਹੀਂ ਬਉਲ ਕਦੋਂ ਦੀ ਆ ਕੇ ਫੁੱਲ ਤੋੜ ਰਹੀ ਹੈ। ਉਸ ਦੀ ਝੋਲੀ ਭਰੀ ਹੋਈ ਹੈ। ਮੈਨੂੰ ਵੇਖਦਿਆਂ ਹੀ ਕਹਿਣ ਲਗੀ—''ਆ ਫੁੱਲ ਤੋੜੀਏ।''

ਮੈਂ ਕਿਹਾ, ''ਬਸ ਕਾਫੀ ਨੇ। ਹਾਇ ਨੀਂ ਕੀ ਕਰੇਂਗੀ ਏਨੇ ਫੁੱਲਾਂ ਦਾ ?''

''ਕੀ ਹੋਵੇਗਾ ਇਤਨਿਆਂ ਦਾ।'' ਬਉਲ ਨੇ ਮੇਰੇ ਵਲ ਵੇਖ ਕੇ ਹੱਸਦੇ ਹੋਏ ਕਿਹਾ ''ਜੇ ਤੰ ਇਹ ਜਾਣਦੀ ਹੁੰਦੀ ਤਾਂ ਭੱਲਾ ਕੀ ਤੂੰ ਸ਼ਾਮ ਨੂੰ ਚੁਪ ਚਾਪ ਘਰ ਵਿਚ ਬੈਠਦੀ।''

"ਚਲ ਹਟ ਤੈਨੂੰ ਤਾਂ ਹਰ ਗੱਲ ਮਜ਼ਾਕ ਹੀ ਲਗਦੀ ਏ।"

"ਚਲ ਹੁਣ।" ਦੋਵੇ ਆ ਕੇ ਬਰਾਂਡੇ ਵਿਚ ਬੈਠ ਗਈਆਂ। ਬਉਲ ਵੀ ਕਿਤਨੀ ਸੁਦੈਣ ਹੈ। ਸਾਰੇ ਦੇ ਸਾਰੇ ਫੁੱਲ ਮੇਰੇ ਸਿਰ 'ਤੇ ਉਲੱਦ ਕੇ ਖੀਂ ਖੀਂ ਕਰਕੇ ਹੱਸ ਰਹੀ ਹੈ। ਕੋਮਲ ਪੱਤੀਆਂ ਦੀ ਛੋਹ ਨਾਲ ਮੇਰੇ ਪਿੰਡੇ ਵਿਚ ਕੰਬਣੀ ਜੇਹੀ ਆ ਗਈ। ਮੈਂ ਕਿਹਾ—"ਇਹ ਕੀ ਹੋਇਆ ?"

"ਸੁਹਾਗ-ਸੇਜ" ਕਹਿੰਦਿਆਂ ਉਹ ਲੋਟ ਪੋਟ ਹੋ ਗਈ।

"ਕਿਸਦੇ ਨਾਲ ?"

"ਕਿਸਦੇ ਨਾਲ ਕੀ ! ਠਹਿਰ ਮੈਨੂੰ ਯਾਦ ਨਹੀਂ ਆ ਰਿਹਾ। ਤੇਰੇ ਲਾੜੇ ਦਾ ਨਾਂ—ਜ਼ਰਾ ਦੱਸੀ ?"

ਬਹੁਤ ਦਿਨਾਂ ਦੇ ਭਰ ਰਹੇ ਜ਼ਖ਼ਮ ਉਤੇ ਜਿਵੇਂ ਨਵੇਂ ਸਿਰਿਉਂ ਸੱਟ ਲਗ ਜਾਵੇ—ਪਰ ਮੈਂ ਕਸੀਸ ਵਟ ਕੇ ਬੋਲੀ, "ਤੈਨੂੰ ਤਾਂ ਹਰ ਵੇਲੇ ਮਜ਼ਾਕ ਹੀ ਸੁਝਦੇ।' "ਮਜ਼ਾਕ ਕਿਉਂ" ਬਉਲ ਨੇ ਕਿਹਾ--ਤੇਰੇ ਸੌਹਰਿਆਂ ਦਾ ਬੁਲਾਵਾ ਆਇਆ ਹੈ। ਮਾਸੀ ਨੇ ਦਸਿਆ ਹੈ।" "ਤੇਰੇ ਚੇਹਰੇ ਦਾ ਰੰਗ ਕਿਉਂ ਬਦਲ ਗਿਐ ਬਉਲ ?" ਇਹ ਕਹਿੰਦਿਆਂ ਉਹਨੇ ਮੈਨੂੰ ਗਲਵਕੜੀ ਪਾ ਲਈ।

ਡੁਬਦੇ ਬੰਦੇ ਦੇ ਹੱਥੋਂ ਜਿਵੇਂ ਆਖਰੀ ਸਹਾਰਾ ਵੀ ਛੁੱਟ ਜਾਏ। ਕੁਝ ਇਸੇ ਤਰ੍ਹਾਂ ਦੀ ਮੈਨੂੰ ਪ੍ਰਤੀਤ ਹੋਈ। ਮੈਨੂੰ ਠੀਕ ਪਤਾ ਨਹੀਂ ਲਗਾ ਕਿ ਉਸ ਵੇਲੇ ਮੈਨੂੰ ਕੀ ਹੋ ਗਿਆ ਸੀ।

"ਬਉਲ।" ਬਉਲ ਨੇ ਬੁਲਾਇਆ।

ਮੈਂ ਵੇਖਿਆ ਉਹ ਮੇਰੇ ਸਿਰ ਨੂੰ ਆਪਣੀ ਛਾਤੀ ਨਾਲ ਲਗਾ ਕੇ ਬੈਠੀ ਹੋਈ ਹੈ। ਮੈਨੂੰ ਕਹਿਣ ਲਗੀ "ਤੈਨੂੰ ਕੀ ਹੋ ਗਿਆ ਸੀ ਬਉਲ ! ਤੈਨੂੰ ਮੇਰੀ ਸਹੁੰ ਸੱਚੀਂ ਦਸ।"

ਮੈਂ ਕਿਹਾ—"ਕੁਝ ਨਹੀਂ ਚੱਕਰ ਜੇਹਾ ਆ ਗਿਆ ਸੀ।"

"ਕੀ ਆਪਣੇ ਲਾੜੇ ਦੀ ਗੱਲ ਸੁਣ ਕੇ।"

ਮੈਨੂੰ ਯਾਦ ਹੈ ਕਿ ਉਸ ਵੇਲੇ ਵੀ ਉਸ ਦੀ ਗੱਲ ਸੁਣਕੇ ਹਾਸਾ ਆਇਆ ਸੀ। ਤਦ ਵੀ ਮੈਂ ਉਸ ਨੂੰ ਕਿਹਾ ਸੀ—"ਹੋਰ ਨਹੀਂ; ਚਲ ਪਰੇ ਹਟ।"

ਇਹ ਗੱਲ ਉਥੇ ਹੀ ਖਤਮ ਹੋ ਗਈ। ਹਰੀ ਨਦੀ ਵਾਂਗ ਫੈਲੀ ਖੇਤਾਂ ਵਿਚਲੀ ਹਰਿਆਲੀ ਇੰਜ ਲਗ ਰਹੀ ਸੀ ਜਿਵੇਂ ਸੰਧਿਆ ਵਿਚ ਝੁਲਸੇ ਬੱਦਲ। ਦੁਪਹਿਰ ਵਿਚ ਪਤਾ ਨਹੀਂ ਕਦੋਂ ਸਤਰੰਗੀ ਹਵਾ ਵਿਚ ਲਹਿਰਨ ਲਗ ਪਿਆ। ਸ਼ਾਮ ਨੂੰ ਜਦੋਂ ਅੱਖ ਖੁਲ੍ਹੀ ਤਾਂ ਪਤਾ ਲਗਾ ਉਸ ਦੀ ਸਤਰੰਗੀ ਹਵਾ ਕਿਸੇ ਨੇ ਚੁਰਾ ਲਈ ਹੈ। ਇਸ ਲਈ ਧਾਨ ਦੇ ਪੌਦਿਆਂ ਵਿਚ ਉਸ ਦੀ ਭਾਲ ਜਾਰੀ ਸੀ। ਪਾਗਲਾਂ ਵਾਂਗ ਅਸੀਂ

ਦੋਵੇਂ ਇਕ ਦੂਜੇ ਨੂੰ ਚੁਪ ਚਾਪ ਵੇਖਦੀਆਂ ਰਹੀਆਂ । ਅਖੀਰ ਬਉਲ ਜਾਣ ਲਈ ਉਠੀ ਤੇ ਕਹਿਣ ਲਗੀ "ਸ਼ਾਮ ਹੋ ਗਈ ਏ ਮੈਂ ਹੁਣ ਚਲਾਂਗੀ ।"

ਉਹ ਚਲੀ ਗਈ । ਮੈਂ ਪੱਥਰ ਦੀ ਤਰ੍ਹਾਂ ਇਕੱਲੀ ਉਥੇ ਹੀ ਬੈਠੀ ਰਹੀ । ਇੰਜ ਜਿਵੇਂ ਕੋਈ ਭਾਵਨਾਵਾਂ ਦੇ ਅਥਾਹ ਪਾਣੀ ਵਿਚ ਪੈਰ ਡਬੋ ਕੇ ਬੈਠਾ ਹੋਵੇ । ਠੰਡ ਦੇ ਦਿਨਾਂ ਦੀ ਸਿਲੀ ਹਵਾ ਹਵੇਲੀ ਦੇ ਛੱਪਰ ਤੋਂ ਸਾਰਾ ਧੂੰਆ ਢੋ ਕੇ ਕਨੇਰ ਦੀ ਲੰਬੀ ਡਾਲ ਨਾਲ ਇਕ ਲੰਮੀ ਪਗੜੀ ਬੰਨ ਰਹੀ ਸੀ । ਘਾਹ ਦੇ ਅੰਦਰ ਹੀ ਕੋਈ ਟਿੱਡਾ ਸੰਧਿਆ ਦੀ ਚੁੱਪ ਨੂੰ ਆਰੀ ਵਾਂਗ ਕੁਰ ਕੁਰ ਕਰਕੇ ਕਟ ਰਿਹਾ ਸੀ ।

ਪਤਾ ਨਹੀਂ ਕਿਤਨੀ ਰਾਤ ਗਏ ਮਾਂ ਨੇ ਮੈਨੂੰ ਆ ਕੇ ਉਠਾਇਆ ਚੁਪ ਚਾਪ ਮੈਂ ਅੰਦਰ ਕਮਰੇ ਵਿਚ ਜਾ ਕੇ ਲੰਮੀ ਪੈ ਗਈ । ਪਰ ਨੀਂਦ ਜੇ ਆ ਜਾਂਦੀ ਤਾਂ ਦੁੱਖ ਹੀ ਕਾਹਦਾ ਸੀ ? ਹਨੇਰੇ ਵਿਚ ਸਾਰੇ ਦੁੱਖਾਂ ਨੇ ਮੈਨੂੰ ਘੇਰ ਲਿਆ । ਬਉਲ ਨੇ ਜੋ ਅੱਜ ਮੈਨੂੰ ਕਿਹਾ ਹੈ—ਉਹ ਸੱਚ ਹੈ ਨਹੀਂ ਤਾਂ ਬਾਪੂ ਉਸ ਦਿਨ ਮਾਂ ਨਾਲ ਮੁਕੰਦਪੁਰ ਦੀ ਗੱਲ ਕਿਉਂ ਕਰਦਾ ? ਅੱਜ ਤੋਂ ਬਹੁਤ ਦਿਨ ਪਹਿਲੇ ਇਕ ਵਾਰ ਉਥੇ ਹੀ ਪਹਿਲੀ ਬਾਰ ਮੈਂ ਆਪਣੇ ਪਤੀ ਨੂੰ ਵੇਖਿਆ ਸੀ । ਉਸ ਇਕ ਵਾਰ ਵੇਖੇ ਦੀ ਜੋ ਛਾਪ ਮੇਰੇ ਮਨ ਉਤੇ ਪਈ ਉਹਨੂੰ ਯਾਦ ਕਰਕੇ ਸਭ ਪਾਸੇ ਹਨੇਰਾ ਹੀ ਹਨੇਰਾ ਦਿਖਾਈ ਦੇ ਰਿਹਾ ਹੈ । ਹੁਣ ਤਾਂ ਹਮੇਸ਼ਾਂ ਲਈ ਉਸ ਨਾਲ ਘਰ ਵਸਾਉਣਾ ਹੈ । ਸੰਸਾਰ ਦੇ ਹੋਰ ਸਾਰੇ ਮੋਹ ਛਡਣੇ ਹੋਣਗੇ । ਕੇਵਲ ਉਸ ਇਕ ਲਈ । ਪਰ ਇਸ ਸਾਰੇ ਅਨਰਥ ਲਈ ਕੌਣ ਦੋਸ਼ੀ ਹੈ ? ਉਹੀ ਨਾਥ ਵੀਰਾ । ਜਦੋਂ ਮੇਰੇ ਵਿਆਹ ਤੋਂ ਬਾਅਦ ਏਨਾ ਲੰਮਾ ਅਰਸਾ ਉਹ ਕਟਕ ਹੀ ਰਿਹਾ ਕੀ ਹੁਣ ਇਕ ਸਾਲ ਹੋਰ ਨਹੀਂ ਸੀ ਰਹਿ ਸਕਦਾ ? ਇਤਨਾ ਸਮਾਂ ਉਸ ਨੂੰ ਨਾ ਵੇਖਣ ਕਾਰਣ ਮੈਂ ਇਕ ਤਰ੍ਹਾਂ ਉਹਨੂੰ ਭੁੱਲ ਹੀ ਗਈ ਸੀ । ਫਿਰ ਕਿਉਂ ਉਹ ਦੇਵਤੇ ਵਰਗਾ ਰੂਪ ਲੈ ਕੇ ਅਪੂਜ ਮੰਦਿਰ ਦੇ ਦੁਆਰ ਤੇ ਮੈਨੂੰ ਦਰਸ਼ਨ ਦੇਣ ਆਇਆ ਹੈ ? ਉਸ ਦਾ ਰੂਪ, ਸਨੇਹ, ਉਸ ਦੇ ਹੰਝੂਆਂ ਨੇ ਮੈਨੂੰ ਸਭ ਕੁਝ ਭੁਲਾ ਦਿਤਾ । ਮੈਂ ਕੀ ਕਰਦੀ ? ਮੇਰੇ ਕੋਲ ਕੀ ਉਪਾਅ ਸੀ ? ਸਿਵਾਏ ਇਸ ਦੇ ਕਿ ਉਸ ਦੀ ਸ਼ਰਣ ਵਿਚ ਚਲੀ ਜਾਂਦੀ ?

ਮਾ ਨੇ ਆ ਕੇ ਕਿਹਾ, "ਸਤੀ ਆ ਖਾ ਲੈ ।"

"ਮੈਂ ਨਹੀਂ ਖਾਣੀ ਮੈਨੂੰ ਭੁੱਖ ਨਹੀਂ ।"

"ਆ ਜਾ ਥੋੜ੍ਹਾ ਜੇਹਾ ਖਾ ਲੈ, ਮੇਰੀ ਰਾਣੀ ਧੀ ।"

ਪੀੜ ਤੇ ਚੋਟ ਦੇ ਅਹਿਸਾਸ ਨਾਲ ਇਸ ਇਕ ਹੀ ਨਰਮ ਵਾਕ ਨਾਲ ਮੇਰੀਆਂ ਦੋਹਾਂ ਅੱਖਾਂ ਵਿਚ ਹੰਝੂ ਪਰਲ ਪਰਲ ਵਗਣ ਲਗੇ । ਇਤਨਾ ਸੰਘਣਾ ਹਨੇਰਾ ਹੈ, ਤਾਂ ਵੀ ਪਤਾ ਨਹੀਂ ਮਾਂ ਨੂੰ ਕਿਵੇਂ ਪਤਾ ਲਗ ਗਿਆ ਕਿ ਮੈਂ ਰੋ ਰਹੀ ਹਾਂ । ਨੇੜੇ ਆ ਕੇ ਪਿਠ ਉਤੇ ਹੱਥ ਫੇਰਦੀ ਹੋਈ ਬੋਲੀ, "ਕਿਧਰੇ ਦਰਦ ਹੈ, ਮੇਰੀ ਰਾਣੀ ਧੀ ਨੂੰ ।"

"ਮੇਰੇ ਸਿਰ ਵਿਚ ਦਰਦ ਹੈ ।"

ਰੋਟੀ ਉਸੇ ਤਰ੍ਹਾਂ ਪਈ ਰਹਿ ਗਈ। ਉਹ ਨੇੜੇ ਆ ਕੇ ਪੱਖਾ ਝਲਣ ਲਗੀ। ਇਸ ਦੌਰਾਨ ਮੈਨੂੰ ਕਦੋਂ ਨੀਂਦ ਆ ਗਈ, ਯਾਦ ਨਹੀਂ। ਉਸ ਤੋਂ ਅਗਲੇ ਦਿਨ ਮੈਂ ਕਮਰੇ ਵਿਚ ਬੈਠ ਕੇ ਸੁਪਾਰੀ ਕਟ ਰਹੀ ਸੀ ਜੁ ਬਉਲ ਦੀ ਮਾਂ ਘੁੰਮਦੀ ਘੁੰਮਾਉਂਦੀ ਆ ਗਈ। ਬਹੁਤ ਦਿਨ ਬੀਮਾਰ ਰਹਿਣ ਤੋਂ ਬਾਅਦ ਉਸੇ ਦਿਨ ਮਾਂ ਬਰਾਂਡੇ ਵਿਚ ਆਣ ਕੇ ਬੈਠੀ ਸੀ। ਤਾਈ ਨੇ ਪੁੱਛਿਆ "ਸੁਣਾ ਭੈਣੇ ਕੀ ਹਾਲ ਨੇ ? ਕੀ ਬਣ ਰਿਹੈ ?

"ਬਣਨਾ ਕੀ ਏ ?" ਆ ਜਾ ਮਾਂ ਨੇ ਕਿਹਾ—"ਅੱਜ ਕਿਵੇਂ ਰਸਤਾ ਭੁੱਲ ਗਈ ?"

ਤਾਈ ਨੇ ਕਿਹਾ—"ਕਿਉਂ ਭਲਾ ਮੈਂ ਅਗੇ ਕਦੀ ਨਹੀਂ ਆਈ ?"

ਮੈਂ ਕਦੋਂ ਕਿਹਾ ਹੈ ਕਿ ਨਹੀਂ ਆਉਂਦੀ, ਹਾਂ ਰੋਜ਼ ਨਹੀਂ ਆਉਂਦੀ—ਗਰੀਬਾਂ ਦੀ ਯਾਦ ਵੀ ਤਾਂ ਕਦੀ ਕਦੀ ਹੀ ਆਉਂਦੀ ਏ।"

ਕੀ ਕਰਾਂ ਭੈਣੇ ਤੂੰ ਵੀ ਤਾਂ ਪਰਵਾਰ ਵਾਲੀ ਏਂ, ਘਰ ਗ੍ਰਿਹਸਤੀ ਦੀਆਂ ਗੱਲਾਂ ਜਾਣਦੀ ਈ ਏਂ। ਆਉਣ ਲਈ ਕਈ ਵਾਰ ਸੋਚਿਆ ਪਰ ਵੇਹਲ ਨਹੀਂ ਲਗੀ।

ਇਹ ਤਾਂ ਠੀਕ ਏ, ਹੁਣ ਨਿਸ਼ੀ ਦਾ ਵਿਆਹ ਵੀ ਕਰਨਾ ਹੋਇਆ ਸੁਖ ਨਾਲ ਘਰ ਵਿਚ ਨੂੰ ਵੀ ਲਿਆਉਣੀ ਹੋਈ—ਮਾਂ ਨੇ ਸਹਿਜ ਨਾਲ ਕਿਹਾ।

ਤਾਈ ਬੋਲੀ, "ਤੁਹਾਡੀ ਅਸੀਸ ਚਾਹੀਦੀ ਏ।"

ਬਹੁਤ ਦੇਰ ਤਕ ਕੋਈ ਗੱਲ ਨਹੀਂ ਹੋਈ। ਅਖੀਰ ਤਾਈ ਹੀ ਬੋਲੀ, "ਕਿਉਂ ਭੈਣ ਸਤੀ ਦੇ ਮੁਕਲਾਵੇ ਦੀ ਕੋਈ ਗੱਲ ਹੋਈ ?"

ਮੈਂ ਕਮਰੇ ਵਿਚ ਸੁਪਾਰੀ ਕਟ ਰਹੀ ਸੀ—ਗੱਲ ਸੁਣਦਿਆਂ ਆਪਣੇ ਆਪ ਮੇਰੇ ਹੱਥ ਰੁਕ ਗਏ। ਮਾਂ ਨੇ ਦੱਸਿਆ, ਕਹਿ ਤਾਂ ਰਿਹਾ ਸੀ ਸਤੀ ਦਾ ਬਾਪੂ—ਇਸ ਮਾਘ ਵਿਚ ਭੇਜਾਂਗੇ, ਵੇਖੋ ਅਗੋਂ ਕੀ ਬਣਦਾ ?"

"ਜਲਦੀ ਹੀ ਭੇਜ ਦੇਹ—ਸਤੀ ਦੀ ਮਾਂ, ਇਕ ਨਾ ਇਕ ਦਿਨ ਤਾਂ ਭੇਜਣਾ ਹੀ ਏ। ਜਿਤਨਾ ਜਲਦੀ ਭੇਜ ਦੇਵੇਂਗੀ, ਉਤਨੀ ਹੀ ਜਲਦੀ ਛੁਟਕਾਰਾ ਪਾ ਲਵੇਂਗੀ"—ਤਾਈ ਨੇ ਕਿਹਾ।

ਇਕ ਵਾਰ ਤਾਂ ਜੀ ਕੀਤਾ ਕਿ ਰਸੋਈ ਵਿਚ ਜਾ ਕੇ ਤਾਈ ਨੂੰ ਪੁੱਛਾਂ ਜੇ ਧੀਆਂ ਏਡਾ ਹੀ ਬੋਝ ਹੁੰਦੀਆਂ ਨੇ ਤਾਂ ਤੂੰ ਕਿਉਂ ਹੁਣ ਤਕ ਧੀ ਦਾ ਵਿਆਹ ਨਹੀਂ ਕੀਤਾ ? ਆਪਣੇ ਢਿੜੋਂ ਜੰਮੀਆਂ ਕੀ ਏਨਾ ਵੱਡਾ ਬੋਝ ਹੋ ਜਾਂਦੀਆਂ ਨੇ ? ਮੁੰਡਾ ਭਾਵੇਂ ਮੂਰਖ ਕਰੂਪ ਕਿਉਂ ਨਾ ਹੋਵੇ ਕਦੀ ਬੋਝ ਨਹੀਂ ਲਗਦਾ 'ਤੇ ਕੁੜੀਆਂ ਨੂੰ ਇਕ ਵਾਰ ਕਿਸੇ ਦੇ ਪੱਲੇ ਪਾ ਦੇਣ ਨਾਲ ਮਾਵਾਂ ਦਾ ਫਰਜ਼ ਪੂਰਾ ਹੋ ਜਾਂਦਾ। ਲੜਕੀ ਖਾ ਪੀ ਕੇ ਸੁਖ ਨਾਲ ਰਹੇ ਤੇ ਬਸ। ਜਿਸ ਨੂੰ ਇਸ ਸੁਖ ਦੀ ਲੋੜ ਹੁੰਦੀ ਏ—ਉਸ ਨੂੰ ਇਕ ਵਾਰ ਵੀ ਨਹੀਂ ਪੁੱਛਿਆ ਜਾਂਦਾ।

ਕੁਝ ਦੇਰ ਹੋਰ ਗੱਲਾਂ ਕਰਕੇ ਤਾਈ ਦਰਵਾਜ਼ੇ ਤਕ ਜਾ ਕੇ ਫਿਰ ਵਾਪਸ ਮੁੜੀ

"ਦਸ ! ਜਿਸ ਗੱਲ ਲਈ ਆਈ ਸੀ—ਉਹ ਤਾਂ ਭੁੱਲ ਹੀ ਗਈ ।"

ਮਾਂ ਨੇ ਪੁਛਿਆ, "ਕੀ ਗੱਲ ਏ।"

"ਅੱਜ ਸਾਡੇ ਨਾਥ ਦਾ ਜਨਮ ਦਿਨ ਏ। ਬਾਈਵੇ ਸਾਲ ਵਿਚ ਉਸ ਦਾ ਇਕ ਗ੍ਰਹਿ ਖਰਾਬ ਸੀ ਇਸ ਲਈ ਮੰਨਤ ਮੰਨੀ ਸੀ। ਤੂੰ ਸਤੀ ਨੂੰ ਨਾਲ ਲੈ ਕੇ ਸ਼ਾਮੀ ਜ਼ਰੂਰੀ ਆਵੀਂ" ਤਾਈ ਨੇ ਮਾਂ ਨੂੰ ਕਿਹਾ।

ਮਾਂ ਕਹਿਣ ਲਗੀ—ਉਹ ਆਪ ਤਾਂ ਘਰ ਨਹੀਂ—ਤੂੰ ਹੀ ਦਸ ਮੈਂ ਕਿਵੇਂ ਆਵਾਂਗੀ ? ਤੇ ਸਤੀ ? ਹਾਂ ਉਹ ਆ ਜਾਏਗੀ।"

## 13

ਸ਼ਾਮੀ ਤੇਜ਼ ਤੂਫਾਨ ਦੇ ਨਾਲ ਬੱਦਲ ਘਿਰ ਆਇਆ। ਹਨੇਰਾ ਵੇਖ ਕੇ ਮਾਂ ਨੇ ਕਿਹਾ, "ਬੱਦਲ ਤਾਂ ਵਸਾਊ ਹੈ, ਸਤੀ ਤੂੰ ਹੁਣ ਕਿਵੇਂ ਜਾਏਂਗੀ—ਤਾਈ ਦੇ ਘਰ।

ਮੈਂ ਕਮਰੇ ਵਿਚ ਜਾ ਕੇ ਸੌਂ ਗਈ। ਹਵਾ ਨਾਲ ਖਿੜਕੀ ਦੇ ਬੂਹੇ ਕਾੜ ਕਾੜ ਵਜ ਰਹੇ ਸਨ। ਬੂਹਿਆਂ ਦੀ ਖੜ ਖੜ ਨਾਲ ਮੈਂ ਇਕ ਅੱਧ ਵਾਰ ਚੌਂਕ ਕੇ ਉਠ ਵੀ ਪਈ। ਉਹਨਾਂ ਦੇ ਘਰੋਂ ਮੈਨੂੰ ਕੌਣ ਬੁਲਾਉਣ ਆਇਆ ? ਪਤਾ ਨਹੀਂ ਮੈਨੂੰ ਕਿਵੇਂ ਏਨੀ ਗਹਿਰੀ ਨੀਂਦ ਆ ਗਈ ? ਕਿਸੇ ਨੇ ਮੈਨੂੰ ਜੋਰ ਦੀ ਝੰਜੋੜਿਆ। ਮੇਰੀ ਨੀਂਦ ਖੁਲ ਗਈ। ਮੈਂ ਛੇਤੀ ਨਾਲ ਉਠ ਕੇ ਬੈਠ ਗਈ। ਮੈਂ ਵੇਖਿਆ ਬਉਲ ਮੇਰਾ ਹੱਥ ਫੜ ਕੇ ਖਿਚ ਰਹੀ ਸੀ, "ਸ਼ਾਮ ਪੈਂਦਿਆਂ ਹੀ ਸੌਂ ਗਈ ਕੀ ?"

ਮੈਂ ਕਿਹਾ, "ਓ ਬਉਲ ਤੂੰ ਕਦੋਂ ਆਈ ?"

ਥੋੜ੍ਹੀ ਦੇਰ ਹੋਈ ਏ—ਆ ਕੇ ਤੈਨੂੰ ਉਠਾ ਹੀ ਰਹੀ ਹਾਂ। "ਚਲ, ਚਲਣਾ ਨਹੀਂ।" ਮੈਂ ਮੂੰਹ ਪੂੰਝ ਕੇ ਬਾਹਰ ਆ ਗਈ ਤੇ ਉਹਨੂੰ ਕਿਹਾ—"ਚਲ, ਚਲੀਏ।"

"ਮਾਂ ਨੂੰ ਦਸ ਆਈ ਏਂ ਨਾ ?"

"ਹਾਂ।"

ਮੈਦਾਨ ਦੇ ਉਸ ਪਾਰ ਬਰਸਾਤੀ ਹਵਾ ਨੇ ਧਾਨ ਦੇ ਫੁੱਲਾਂ ਨੂੰ ਮਹਿਕਾ ਦਿਤਾ। ਖਬਰੇ ਤਾਹੀਉਂ ਅਸਮਾਨ ਉਤੇ ਛਾਏ ਬੱਦਲਾਂ ਦੀ ਭੀੜ ਵਿਚ ਵੜਕੇ, ਉਥੇ ਵੀ ਉਹਨੇ ਉਪੱਦਰ ਖੜਾ ਕਰ ਦਿੱਤਾ ਸੀ। ਮਹਿਕੀ ਹਵਾ ਦਾ ਇਹ ਰੁੱਖ ਵੇਖ ਕੇ ਬੱਦਲ ਵੀ ਇਧਰ ਉਧਰ ਦੌੜ ਰਹੇ ਸਨ। ਨਾਥ ਹੋਰਾਂ ਦੇ ਘਰ ਤਕ ਪਹੁੰਚਦਿਆਂ ਬੜੇ ਜ਼ੋਰ ਦੀ ਬਾਰਸ਼ ਸ਼ੁਰੂ ਹੋ ਗਈ। ਪਿੰਡ ਦੇ ਬਾਹਰਲੇ ਚਬੂਤਰੇ ਉਪਰ ਬੈਠੇ ਕੁਝ ਲੋਕ ਇਧਰ ਉਧਰ ਦੀਆਂ ਗੱਲਾਂ ਕਰ ਰਹੇ ਸਨ। ਸ਼ਾਇਦ ਉਹਨਾਂ ਵਿਚ ਨਾਥ ਵੀਰਾ ਵੀ ਸੀ। ਬਉਲ ਮੈਨੂੰ ਸਿੱਧਾ ਅੰਦਰ ਲੈ ਗਈ। ਰਸੋਈ ਘਰ ਵਿਚ ਬੈਠੀ ਮਾਂ ਪਕਵਾਨ ਬਣਾ ਰਹੀ ਸੀ ਮੈਨੂੰ ਵੇਖ ਕੇ ਬੋਲੀ—"ਤੇਰਾ ਬਾਪੂ ਆਇਆ ਕਿ ਨਹੀਂ ?"

"ਨਹੀਂ"—ਮੈਂ ਕਿਹਾ।

ਮਾਂ ਕੀ ਕਰ ਰਹੀ ਸੀ ?

"ਬੈਠੀ ਸੀ।"

ਉਥੇ ਢੇਰ ਸਾਰਾ ਆਟਾ ਗੁੰਨ੍ਹਿਆ ਪਿਆ ਸੀ। ਅਸੀਂ ਦੋਵੇਂ ਬਹਿ ਕੇ ਪੂੜੇ ਬਨਾਣ ਲਗੀਆਂ। ਬਉਲ ਦਾ ਮਨ ਇਕ ਥਾਂ ਥੋੜਾ ਹੀ ਟਿਕਦਾ ਸੀ। ਥੋੜੀ ਦੇਰ ਬਾਅਦ ਬਾਹਰ ਦਾ ਇਕ ਚੱਕਰ ਕਟ ਆਉਂਦੀ। ਮੇਰੇ ਨਾਲੋਂ ਚਾਰ ਸਾਲ ਛੋਟੀ ਵੀ ਤਾਂ ਸੀ। ਏਨੀ ਉਮਰ ਦੀਆਂ ਹੋਰ ਪਿੰਡ ਦੀਆਂ ਕੁੜੀਆਂ ਨਾਲ ਤਾਂ ਮੇਰੀ ਜਾਣ ਪਛਾਣ ਵੀ ਨਹੀਂ ਸੀ। ਪੂੜੇ ਵੇਲਣ ਦਾ ਕੰਮ ਲਗਭਗ ਖਤਮ ਹੋਣ ਵਾਲਾ ਸੀ। ਤਾਈ ਇਹ ਵੇਖ ਕੇ ਨੇਤ ਦੀ ਮਾਂ—ਚਾਚੀ ਨੂੰ ਕਹਿਣ ਲਗੀ—ਵੇਖਿਆ—ਕਿੰਨੀ ਛੇਤੀ ਪੂੜੇ ਵੇਲਣ ਦਾ ਕੰਮ ਮੁਕਾ ਲਿਐ ਇਸ ਕੁੜੀ ਨੇ। ਇਹਨੂੰ ਕਹਿੰਦੇ ਨੇ ਕੰਮ। ਸਾਡੀ ਨਿਸ਼ੀ ਵੱਲ ਵੇਖ ਕਿਵੇਂ ਘੋੜੇ ਦੀ ਤਰ੍ਹਾਂ ਹਿਣਕ ਰਹੀ ਏ। ਇਸ ਤੋਂ ਬਾਅਦ ਮੇਰੇ ਵਲ ਵੇਖ ਕੇ ਕਹਿਣ ਲਗੀ—"ਬਸ ਕਰ ਧੀਏ ! ਅੱਗ ਕੋਲ ਬਹਿ ਕੇ ਕਿੰਨਾ ਪਸੀਨਾ ਆ ਗਿਆ ਤੈਨੂੰ। ਜਾਹ ਥੋੜੀ ਦੇਰ ਬਾਹਰ ਟਹਿਲ ਆ। ਜਾਹ ਨਾ, ਤੈਨੂੰ ਮੇਰੀ ਸਹੁੰ।"

ਤਾਈ ਦੇ ਘਰ ਖਾਂਦੇ ਪੀਂਦੇ ਉਸ ਦਿਨ ਬਾਹਰ ਰਾਤ ਹੋ ਗਈ। ਬਉਲ ਨੇ ਤਾਈ ਦਾ ਆਖਿਆ ਕਹਿ ਸੁਣਾਇਆ, "ਹੁਣ ਬਹੁਤ ਰਾਤ ਹੋ ਗਈ ਏ—ਅੱਜ ਇਥੇ ਹੀ ਸੌਂ ਜਾਹ।"

ਮਨ ਵਿਚ ਲਾਲਚ ਜਾਗ ਪਿਆ ਜੇ ਅੱਜ ਇਥੇ ਹੀ ਸੌਂ ਜਾਵਾਂ ਤਾਂ ਸਵੇਰੇ ਇਕ ਵਾਰ ਫਿਰ ਨਾਥ ਵੀਰ ਨੂੰ ਦੇਖ ਸਕਦੀ ਹਾਂ। ਆਪਣੀ ਅੰਦਰਲੀ ਇੱਛਾ ਦਬਾ ਕੇ ਮੈਂ ਉਤੋਂ ਉਤੋਂ ਕਿਹਾ, "ਨਹੀਂ ਬਉਲ ! ਮਾਂ ਰਾਹ ਦੇਖ ਰਹੀ ਹੋਵੇਗੀ।"

ਘਰ ਪਹੁੰਚਣ ਤੋਂ ਪਹਿਲਾਂ ਹੀ ਬਾਰਸ਼ ਜ਼ੋਰ ਦੀ ਸ਼ੁਰੂ ਹੋ ਗਈ। ਬਰਾਂਡੇ ਵਿਚ ਖਲੋਤੀ ਨੂੰ ਵੇਖ ਕੇ ਮਾਂ ਨੇ ਕਿਹਾ, "ਤੂੰ ਮੀਂਹ ਵਿਚ ਭਿੱਜ ਗਈ ਏਂ ਨਾਂ ?" ਜਾਅ ਅੰਦਰ ਜਾ ਕੇ ਕਪੜੇ ਬਦਲ ਕੇ ਸੌਂ ਜਾਹ।

ਮਾਂ ਦੇ ਚਲੇ ਜਾਣ ਤੋਂ ਬਾਅਦ ਮੈਂ ਹੌਲੀ ਹੌਲੀ ਕਮਰੇ ਵਿਚ ਗਈ ਅਤੇ ਅੰਦਰੋਂ ਬੂਹਾ ਬੰਦ ਕਰਕੇ ਗਿਲੇ ਕਪੜਿਆਂ ਨਾਲ ਹੀ ਸੌਂ ਗਈ। ਨਾਥ ਵੀਰੇ ਨਾਲ ਛੂਹਣ ਕਰਕੇ ਇਹ ਮਹਿਕ ਰਹੇ ਸਨ। ਮੈਨੂੰ ਇੰਜ ਲਗਾ ਜਿਵੇਂ ਅੱਜ ਮੇਰੀ ਸੁਹਾਗ ਰਾਤ ਹੋਵੇ।

ਚਾਰ ਦਿਨਾਂ ਬਾਅਦ ਮੈਨੂੰ ਸੌਹਰੇ ਭੇਜਣ ਦੀਆਂ ਤਿਆਰੀਆਂ ਤੇਜ਼ ਹੋ ਗਈਆ। ਮੈਂ ਸਾਰਾ ਸਾਰਾ ਦਿਨ ਮੰਜੇ 'ਤੇ ਹੀ ਲੰਮੀ ਪਈ ਰਹਿੰਦੀ। ਅਧਮੋਈ ਜੇਹੀ, ਫ਼ਿਕਰਮੰਦ, ਸੋਗੀ ਸੋਗੀ ! ਹੁਣ ਕੌਣ ਹੈ ਜੋ ਮੇਰਾ ਦੁੱਖ ਜਾਣ ਕੇ ਮੈਨੂੰ ਦੁੱਖ ਵਿਚੋਂ ਕੱਢੇਗਾ। ਬੱਕਰੀ ਦੇ ਬੱਚੇ ਨੂੰ ਮਾਰਨ ਵੇਲੇ ਉਸ ਦੀਆਂ ਅੱਖਾਂ ਵਿਚਲੇ ਭਾਵ ਕੌਣ

ਪੜਦਾ ਹੈ ? ਮਨੁੱਖਾ ਜਨਮ ਲੈ ਕੇ ਮੇਰੀ ਦਸ਼ਾ ਤਾਂ ਉਸ ਲੇਲੇ ਤੋਂ ਵੀ ਤਰਸਯੋਗ ਸੀ ।

ਬਚਪਨ ਦਾ ਜਾਣਿਆ ਪਛਾਣਿਆਂ ਘਰ ਥਾਂ ਛੱਡ ਕੇ ਮੈਨੂੰ ਸਦਾ ਲਈ ਉਹਨਾਂ ਅਨਜਾਣੇ ਲੋਕਾਂ ਵਿਚ ਜਾਣਾ ਹੋਵੇਗਾ । ਜਿਸ ਦਿਨ ਤੋਂ ਮੇਰੇ ਜਾਣ ਦੀ ਗੱਲ ਸ਼ੁਰੂ ਹੋਈ ਸੀ ਮਾਂ ਦੀਆਂ ਅੱਖਾਂ ਹੰਝੂਆਂ ਨਾਲ ਭਰੀਆਂ ਰਹਿੰਦੀਆਂ । ਉਸ ਦਿਨ ਤਾਂ ਉਸ ਦਾ ਰੋਣ ਕਿਸੇ ਤਰ੍ਹਾਂ ਵੀ ਰੁਕ ਨਹੀਂ ਸਕਿਆ । ਮੈਨੂੰ ਫੜ ਕੇ ਸਵੇਰੇ ਤੋਂ ਉਹ ਰੋਂਦੀ ਵਿਲਕਦੀ ਰਹੀ । ਤਾਂ ਮੈਨੂੰ ਵੀ ਰੋਂਦੇ ਰੋਂਦੇ ਪਤਾ ਨਹੀਂ ਕਦੋਂ ਗਸ਼ ਪੈ ਗਿਆ । ਹੋਸ਼ ਉਦੋਂ ਆਈ ਜਦੋਂ ਤਾਈ ਨੇ ਡੋਲੀ ਵਿਚ ਜਾ ਕੇ ਬਿਠਾਯਾ । ਡੋਲੀ ਦੇ ਦਰਵਾਜ਼ਿਆਂ ਦੀਆਂ ਝੀਥਾਂ ਥਾਣੀ ਨਾਥ ਵੀਰੇ ਦਾ ਸਰੀਰ ਦਿਸ ਰਿਹਾ ਸੀ । ਮੈਂ ਹੱਥ ਵਧਾ ਕੇ ਉਹਨਾਂ ਦੀ ਧੋਤੀ ਦਾ ਪਲਾ ਫੜ ਲਿਆ ਤੇ ਉਚੀ ਉਚੀ ਰੋਣ ਲੱਗ ਪਈ । ਮੈਨੂੰ ਸਮਝਾਂਦੇ ਹੋਏ ਉਹ ਬਹੁਤ ਦੂਰ ਤਕ ਡੋਲੀ ਦੇ ਨਾਲ ਨਾਲ ਆਇਆ ਤੇ ਫਿਰ ਵਾਪਸ ਮੁੜ ਗਿਆ । ਰਸਤੇ ਵਿਚ ਮੇਰੇ ਬਚਪਨ ਦੇ ਸਾਰੇ ਪੇੜ ਪਤੇ ਜਿਹਨਾਂ ਦੀ ਛਾਂ ਹੇਠ ਬੈਠ ਕੇ ਨਾਥ ਵੀਰੇ ਨਾਲ ਮੇਰੀਆਂ ਕਈ ਦੁਪਹਿਰਾਂ ਬੀਤੀਆਂ ਸਨ ਇੰਜ ਲਗਾ ਇਕ ਇਕ ਕਰਕੇ ਮੈਥੋਂ ਵਿਦਾ ਲੈ ਰਹੇ ਹਨ । ਪਿੰਡ ਦਾ ਉਹ ਸੰਘਣਾ ਤਾੜ ਦਾ ਜੰਗਲ ਜਿਸ ਦੇ ਕਿਨਾਰੇ ਕਿਨਾਰੇ ਬਾਂਸ—ਵਣ ਦੀ ਪਤਲੀ ਜੇਹੀ ਛਾਂ ਹੇਠ ਕਾਹੀ ਜੰਮਿਆ ਉਹ ਵੱਡਾ ਪੱਥਰ ਜਿਸ ਤੇ ਨਹਾਉਂਦੇ ਵੇਲੇ ਮੈਂ ਹਰ ਰੋਜ਼ ਪੈਰ ਰਗੜਦੀ ਹੁੰਦੀ ਸਾਂ ਡੋਲੀ ਦੀਆਂ ਝੀਥਾਂ ਚੋਂ ਸਭ ਨੂੰ ਇਕ ਇਕ ਕਰਕੇ ਦੇਖਿਆ । ਹੁਣ ਇਹਨਾਂ ਨੂੰ ਕਦੀ ਨਹੀਂ ਵੇਖ ਸਕਾਂਗੀ । ਮੇਰੀਆਂ ਅੱਖਾਂ ਵਿਚ ਹੰਝੂ ਭਰ ਆਏ । ਸਿਰਹਾਣੇ ਵਿਚ ਮੂੰਹ ਦੇਈ ਮੈਂ ਮੁਰਦੇ ਵਾਂਗ ਪਈ ਰਹੀ ।

ਪਿੰਡ ਤੋਂ ਕਿਧਰੇ ਦੂਰ, ਨਾਰੀਅਲ ਦੇ ਪੱਤਿਆਂ ਦੀ ਪਾਲਕੀ ਵਿਚ ਬਹਿ ਕੇ ਅਸ਼ਟਮੀ ਦਾ ਚੰਦਰਮਾਂ ਸੌਹਰਿਆਂ ਨੂੰ ਜਾ ਰਿਹਾ ਸੀ, ਰੁੱਖਾਂ ਨਾਲ ਢੱਕੇ ਪਿੰਡ ਦੀ ਸੜਕ ਉਤੇ ਉਸੇ ਮੇਚ ਦੀ ਕਈ ਤਰ੍ਹਾਂ ਦੀ ਰੰਗੋਲੀ ਸਜੀ ਸੀ ।

## 14

ਸਾਰੀ ਰਾਤ ਰਾਹ ਵਿਚ ਬੀਤ ਗਈ । ਦੂਸਰੇ ਦਿਨ ਕੁਝ ਔਰਤਾਂ ਮੈਨੂੰ ਵੇਦੀ ਵਿਚ ਜਾ ਕੇ ਬਿਠਾ ਆਈਆਂ । ਗਰਮੀ ਤੇ ਲੋਕਾਂ ਦੀ ਭੀੜ ਨਾਲ ਇਸ ਤਰ੍ਹਾਂ ਲਗਿਆ ਜਿਵੇਂ ਮੇਰਾ ਸਾਹ ਰੁਕ ਗਿਆ ਹੋਵੇ । ਮੇਰਾ ਪਤੀ ਠੀਕ ਮੇਰੇ ਨਾਲ ਹੀ ਚਟਾਈ ਉਤੇ ਬੈਠਾ ਸੀ, ਪਿੰਡੇ ਨਾਲ ਪਿੰਡਾ ਖਹਿ ਰਿਹਾ ਸੀ । ਇਤਨੇ ਔਖ ਵਿਚ ਬੈਠੀ ਹੋਈ ਦਾ ਵੀ ਪਤੀ ਨੂੰ ਵੇਖਣ ਲਈ ਜੀ ਲਲਚਾ ਰਿਹਾ ਸੀ । ਘੁੰਡ ਵਿਚੋਂ ਹੀ ਥੋੜਾ ਮੂੰਹ ਉੱਚਾ ਕਰਕੇ ਉਸ ਨੂੰ ਵੇਖਿਆ ।

ਹੇ ਮੇਰਿਆ ਰੱਬਾ ! ਉਸ ਰੂਪ ਨੂੰ ਜੇ ਮੈਂ ਨਾ ਵੇਖਿਆ ਹੁੰਦਾ ਤਾਂ ਸ਼ਾਇਦ ਚੰਗਾ

ਹੁੰਦਾ। ਸੜੀ ਲਕੜੀ ਵਰਗਾ ਰੰਗ, ਉਤੋਂ ਸਾਰੇ ਚੇਹਰੇ ਉਤੇ ਚੇਚਕ ਦੇ ਦਾਗ। ਇਹ ਰੂਪ ਜਿਸ ਵਿਚ ਤਿਲ ਭਰ ਵੀ ਖਿੱਚ ਨਹੀਂ ਇਸ ਨੂੰ ਵੇਖ ਕੇ ਹੀ ਮੈਨੂੰ ਦੁਨੀਆਂ ਦੀ ਸਾਰੀ ਸੁੰਦਰਤਾ ਭੁੱਲ ਜਾਣੀ ਹੋਵੇਗੀ। ਜਵਾਨੀ ਦੀਆਂ ਸਾਰੀਆਂ ਰੀਝਾਂ ਏਥੇ ਹੀ ਪੂਰੀਆਂ ਕਰਨੀਆਂ ਹੋਣਗੀਆਂ। ਮੇਰੀਆਂ ਅੱਖਾਂ ਅਗੇ ਹਨੇਰਾ ਛਾ ਗਿਆ। ਨੀਵਾਂ ਮੂੰਹ ਕਰੀ ਪਤਾ ਨਹੀਂ ਮੈਂ ਕਿਵੇਂ ਬੈਠੀ ਰਹੀ ?

ਰੀਤਾਂ-ਰਸਮਾਂ ਸਮਾਪਤ ਹੋਣ ਤੋਂ ਬਾਅਦ, ਸ਼ਾਇਦ ਘਰ ਦੀ ਨੌਕਰਾਨੀ ਮੈਨੂੰ ਇਕ ਕਮਰੇ ਵਿਚ ਜਾ ਕੇ ਬਿਠਾ ਆਈ। ਉਸ ਤੋਂ ਬਾਅਦ ਇਕ ਇਕ ਕਰਕੇ ਬਹੁਤ ਸਾਰੀਆਂ ਔਰਤਾਂ ਉਸ ਕਮਰੇ ਵਿਚ ਮੈਨੂੰ ਦੇਖਣ ਲਈ ਆਈਆਂ। ਥੋੜੀ ਦੇਰ ਵਿਚ ਹੀ ਇਤਨੀ ਭੀੜ ਹੋ ਗਈ ਕਿ ਹੁਣ ਉਸ ਕਮਰੇ ਵਿਚ ਤਿਲ ਧਰਨ ਦੀ ਥਾਂ ਨਾ ਰਹੀ।

ਮੂੰਹ ਵਿਖਾਈ ਦੀ ਰੀਤ ਪੂਰੀ ਹੋਈ। ਸਭ ਮੇਰੀ ਸੂਰਤ ਲਈ ਆਪਣੀ ਆਪਣੀ ਰਾਇ ਦੇਂਦੀਆਂ ਬਾਹਰ ਚਲੀਆਂ ਗਈਆਂ। ਅੰਤ ਵਿਚ ਦੋ ਚਾਰ ਕੁੜੀਆਂ ਜੋ ਮੇਰੀ ਹੀ ਉਮਰ ਦੀਆਂ ਹੋਣਗੀਆਂ ਉਸ ਕਮਰੇ ਵਿਚੋਂ ਨਹੀਂ ਹਿਲੀਆਂ। ਮੈਨੂੰ ਬੁਲਾਉਣ ਲਈ ਕੁੱਤੇ ਦੀ ਮੱਖੀ ਦੀ ਤਰ੍ਹਾਂ ਮੇਰੇ ਪਿੱਛੇ ਪਈਆਂ ਰਹੀਆਂ। ਚੰਗੀ ਕਿਸਮਤ ਨੂੰ ਉਸ ਵੇਲੇ ਇਕ ਵਡੇਰੀ ਉਮਰ ਦੀ ਤੀਵੀਂ ਉਸ ਕਮਰੇ ਵਿਚ ਆ ਗਈ। ਉਹਨਾਂ ਸਾਰੀਆਂ ਨੂੰ ਵੇਖ ਕੇ ਉਹ ਗੁਸੇ ਵਿਚ ਬੋਲੀ, "ਵਿਚਾਰੀ ਨੇ ਕਲ ਦਾ ਨਾ ਕੁਝ ਖਾਧਾ ਹੈ ਨਾ ਪੀਤਾ ਹੈ। ਇਤਨੀ ਕਮਜ਼ੋਰ ਹੋ ਗਈ ਹੈ। ਤੁਸੀਂ ਇਹ ਕੀ ਛੇੜਖਾਨੀ ਲਗਾ ਰੱਖੀ ਹੈ ? ਜਾਉ ਥੋੜਾ ਸੌਂ ਜਾਣ ਦਿਉ ਇਹਨੂੰ।"

ਉਹ ਆਪਸ ਵਿਚ ਇਕ ਦੂਜੇ ਦਾ ਮੂੰਹ ਵੇਖ ਕੇ ਹੱਸਣ ਲਗੀਆਂ ਤੇ ਇਕ ਇਕ ਕਰਕੇ ਸਭ ਚਲੀਆਂ ਗਈਆਂ। ਮੈਨੂੰ ਸੌਣ ਲਈ ਕਹਿਕੇ ਕਮਰੇ ਦਾ ਬੂਹਾ ਭੀੜ ਕੇ ਉਹ ਬੁੱਢੀ ਤ੍ਰੀਮਰ ਵੀ ਬਾਹਰ ਚਲੀ ਗਈ।

ਲਉ ਮੈਨੂੰ ਭਲਾ ਨੀਂਦ ਆਏਗੀ। ਇਕੱਲਿਆਂ ਫਿਰ ਪਤੀ ਜੀ ਯਾਦ ਆ ਗਏ। ਉਹਨਾਂ ਦੇ ਆਉਣ ਦਾ ਵਕਤ ਹੋ ਗਿਆ। ਸ਼ਾਸਤਰਾਂ ਦੇ ਅਨੁਸਾਰ ਮੈਂ ਉਹਨਾਂ ਦੀ ਪਤਨੀ ਬਣ ਚੁੱਕੀ ਹਾਂ। ਮੈਂ ਉਹਨਾਂ ਦੀ ਦੂਸਰੀ ਪਤਨੀ ਹਾਂ। ਪਹਿਲੀ ਪਤਨੀ ਇਕ ਸਾਲ ਦਾ ਬੱਚਾ ਛੱਡ ਕੇ ਸੁਰਗ-ਸਿਧਾਰ ਗਈ ਹੈ। ਉਸ ਦਿਨ ਤੋਂ ਅੱਜ ਤਕ ਉਹ ਮੇਰੀ ਰਾਹ ਵੇਖ ਰਹੇ ਸਨ। ਹੁਣ ਮੈਨੂੰ ਉਹਨਾਂ ਨਾਲ ਮਿਲਕੇ ਇਹ ਘਰ ਵਸਾਉਣਾ ਹੋਵੇਗਾ। ਇਸੇ ਚੇਹਰੇ ਨੂੰ ਵੇਖ ਕੇ ਮੈਨੂੰ ਬਚਪਨ ਦੇ ਸਾਰੇ ਮੋਹ ਭੁੱਲਣੇ ਹੋਣਗੇ ? ਇਸੇ ਵੇਲੇ ਮੈਨੂੰ ਸੁਹਪਣ ਨਾਲ ਧੁਲਿਆ ਇਕ ਹੋਰ ਚਿਰ ਪਰਚਿਤ ਚੇਹਰਾ ਯਾਦ ਆ ਗਿਆ। ਜਿਸ ਦੇ ਸਰੀਰ ਉਤੇ ਵਿਧਾਤਾ ਦੀਆਂ ਸਾਰੀਆਂ ਸੁੰਦਰ ਸ੍ਰਿਸ਼ਟੀਆਂ ਸਾਰਥਕ ਹੋ ਉਠੀਆਂ ਸਨ। ਉਹ ਚੇਹਰਾ ਤੇ ਮੇਰੇ ਪਤੀ ਦਾ ਚਿਹਰਾ। ਕਿਤਨਾ ਅਲਗ ਹੈ, ਕਿਤਨਾ ਫ਼ਰਕ ਹੈ ਇਹਨਾਂ ਦੋਹਾਂ ਵਿਚ। ਤੁਲਨਾ ਕਰਦਿਆਂ ਵੀ ਸ਼ਰਮ ਆਉਂਦੀ ਹੈ। ਫਿਰ ਉਹ ਵੀ ਤਾਂ ਮੈਨੂੰ ਅਪ੍ਰਾਪਤ ਨਹੀਂ ਸੀ। ਪਰ...! ਇਸ ਤੋਂ ਅਗੇ ਸੋਚ ਨਹੀਂ

ਸਕੀ। ਮੈਨੂੰ ਲਗਿਆ ਜੇ ਮੈਂ ਇਸ ਤਰ੍ਹਾਂ ਸੋਚਦੀ ਰਹੀ ਤਾਂ ਪਾਗਲ ਹੋ ਜਾਵਾਂਗੀ। ਪਰ ਇਸ ਚਿੰਤਾ ਵਿਚ ਪਾਗਲ ਹੋ ਜਾਣਾ ਕਿਤਨਾ ਸੁਖਮਈ ਹੋਵੇਗਾ, ਮੈਂ ਸੋਚਣ ਲਗੀ।

ਸੂਰਜ ਬਹੁਤ ਪਹਿਲੇ ਡੁੱਬ ਚੁੱਕਾ ਸੀ। ਦਿਨ ਦਾ ਉਜਾਲਾ ਹੌਲੀ ਹੌਲੀ ਸਿਮਟ ਗਿਆ ਸੀ। ਪੱਕਾ ਮਕਾਨ, ਪਰ ਜਿਸ ਕਮਰੇ ਵਿਚ ਮੈਂ ਬੈਠੀ ਸੀ ਉਥੇ ਝਰੋਖਾ ਵੀ ਨਹੀਂ ਸੀ। ਹਨੇਰੇ ਕਮਰੇ ਵਿਚ ਬਹੁਤ ਦੇਰ ਚੁਪ ਚਾਪ ਬੈਠੀ ਰਹੀ। ਬਾਹਰ ਕਿਧਰੇ ਦੂਰ, ਪੂਜਾ ਦੀਆਂ ਘੰਟੀਆਂ ਵਜਣ ਲਗੀਆਂ। ਘਰ ਘਰ ਵਿਚ ਦੀਵੇ ਜਲ ਗਏ। ਕੁਝ ਦੇਰ ਬਾਅਦ ਦੋ ਚਾਰ ਔਰਤਾ ਆਈਆਂ ਤੇ ਮੈਨੂੰ ਇਕ ਦੂਸਰੇ ਕਮਰੇ ਵਿਚ ਲੈ ਗਈਆਂ। ਇਸ ਕਮਰੇ ਵਿਚ ਵੀ ਪਹਿਲੇ ਵਾਂਗ ਹਨੇਰਾ ਹੀ ਸੀ ਸਿਰਫ਼ ਕਮਰੇ ਦੇ ਇਕ ਕੋਨੇ ਵਿਚ ਦੀਵਾ ਟਿਮਟਿਮਾ ਰਿਹਾ ਸੀ। ਉਸੇ ਧੀਮੀ ਰੌਸ਼ਨੀ ਵਿਚ ਵੇਖਿਆ ਕਮਰੇ ਦੇ ਇਕ ਕੋਨੇ ਵਿਚ ਵੱਡਾ ਪਲੰਘ ਪਿਆ ਹੈ, ਜਿਸ ਉਤੇ ਬਿਸਤਰਾ ਵਿਛਿਆ ਹੈ। ਇਹ ਔਰਤਾਂ ਕਮਰੇ ਦੀ ਇਕ ਗੁਠੇ ਵਿਛੀ ਚਟਾਈ ਉਤੇ ਬਿਠਾ ਕੇ ਵਾਪਸ ਮੁੜ ਗਈਆਂ। ਮੈਂ ਸਮਝ ਗਈ ਸੀ ਕਿ ਮੈਨੂੰ ਇਸ ਕਮਰੇ ਵਿਚ ਕਿਉਂ ਲਿਆਇਆ ਗਿਆ ਹੈ। ਬਿਜਲੀ ਚਮਕਣ ਤੋਂ ਬਾਅਦ ਜਿਵੇਂ ਲੋਕ ਉਸ ਦੀ ਗਰਜਣਾ ਦਾ ਅੰਦਾਜ਼ਾ ਲਾ ਲੈਂਦੇ ਹਨ, ਇਕ ਅਨਜਾਣੇ ਡਰ ਨਾਲ ਮੇਰਾ ਸਰੀਰ ਕੰਬਣ ਲਗਾ, ਧੜਕਣ ਵਧਣ ਲਗੀ। ਮੈਂ ਸੋਚਿਆ, ਇਤਨਾ ਕਿਉਂ ਡਰ ਰਹੀ ਹਾਂ, ਉਹ ਕੋਈ ਸੱਪ ਜਾਂ ਬਘਿਆੜ ਥੋੜਾ ਹੀਏ, ਜੋ ਮੈਨੂੰ ਖਾ ਜਾਏਗਾ ?

ਇਕ ਘੜੀ ਲੰਘ ਗਈ, ਕੋਈ ਨਹੀਂ ਆਇਆ ਉਸ ਕਮਰੇ ਵਿਚ। ਸੋਚਿਆ—ਉਹ ਕਿਤਨਾ ਵੀ ਕਰੂਪ ਕਿਉਂ ਨਾ ਹੋਵੇ ਆਖਰ ਮੈਂ ਉਹਦੀ ਪਤਨੀ ਹੀ ਹਾਂ। ਉਸ ਤੋਂ ਇਲਾਵਾ ਹੁਣ ਮੇਰਾ ਹੋਰ ਟਿਕਾਣਾ ਹੀ ਕਿਥੇ ਹੈ ? ਮੈਨੂੰ ਪਸੰਦ ਨਾ ਹੋਣ ਕਰਕੇ ਲੋਕ ਮੇਰਾ ਦੁਖੜਾ ਨਹੀਂ ਸੁਣਨਗੇ। ਲੋਕ ਸਗੋਂ ਜ਼ਿਆਦਾ ਹੱਸਣਗੇ। ਕੀ ਮੈਂ ਇਹਨੂੰ ਚਾਹ ਨਹੀਂ ਸਕਦੀ ? ਦੇਖਦੀ ਹਾਂ ਕੋਸ਼ਿਸ਼ ਕਰਕੇ, ਜਾਨ ਦੀ ਸਾਰੀ ਸ਼ਕਤੀ ਲਗਾਕੇ ਉਸ ਦੇ ਪ੍ਰਤੀ ਸਾਰੀਆਂ ਨਾ-ਪਸੰਦਗੀਆਂ ਨੂੰ ਸਹਿਣਾ ਹੀ ਹੋਵੇਗਾ। ਨਹੀਂ-ਨਹੀਂ ! ਮੈਂ ਇਕ ਵਾਰ ਉਹਨੂੰ ਚਾਹੁੰਣ ਦੀ ਕੋਸ਼ਿਸ਼ ਜ਼ਰੂਰ ਕਰਾਂਗੀ ਦਿਨ ਭਰ ਦੀ ਥਕਾਵਟ ਨਾਲ ਅੱਖਾਂ ਵਿਚ ਭਾਰੀਪਨ ਆ ਗਿਆ। ਮੈਥੋਂ ਸਿੱਧਾ ਬੈਠਿਆ ਨਹੀਂ ਗਿਆ ਤੇ ਉਸੇ ਤਰ੍ਹਾਂ ਉਥੇ ਹੀ ਸੌਂ ਗਈ। ਮੈਨੂੰ ਨੀਂਦ ਕਦੋਂ ਆਈ—ਕੁਝ ਪਤਾ ਨਹੀਂ। ਤਦੇ ਹੀ ਕਿਸੇ ਦੇ ਠੰਡੇ ਹੱਥ ਲਗਣ ਨਾਲ ਮੈਂ ਚੌਂਕ ਕੇ ਜਾਗ ਪਈ। ਹੜਬੜਾ ਕੇ ਉਠ ਬੈਠੀ ਤੇ ਘੁੰਡ ਕੱਢ ਲਿਆ। ਛਾਤੀ ਜ਼ੋਰ ਦੀ ਧੜਕਣ ਲਗੀ। ਇਸੇ ਧੀਮੀ ਰੌਸ਼ਨੀ ਵਿਚ ਘੁੰਡ ਕਢਦਿਆਂ ਮੈਂ ਵੇਖ ਲਿਆ ਕਿ ਉਹ ਮੇਰੇ ਪਤੀ ਹੀ ਸਨ।

ਦੀਵਾ ਹੋਰ ਧੀਮਾ ਕਰਕੇ ਉਹ ਬੋਲੇ, "ਚਲੋ ਬਿਸਤਰੇ ਉਪਰ"।

ਮੈਂ ਕੁਝ ਨਹੀਂ ਬੋਲੀ। ਉਹ ਮੇਰੇ ਕੋਲ ਆਏ—ਦੋਹਾਂ ਹੱਥਾਂ ਨਾਲ ਮੈਨੂੰ ਚੁੱਕ ਕੇ ਬਿਸਤਰੇ ਤਕ ਲੈ ਆਏ ਤੇ ਕਿਹਾ, "ਚਲੋ ਉਤੇ"।

ਤਦ ਵੀ ਪਲੰਘ ਦੇ ਨੇੜੇ ਮੈਨੂੰ ਖਲੋਤੀ ਨੂੰ ਵੇਖ ਕੇ ਉਹ ਪਲੰਘ ਤੋਂ ਹੇਠਾਂ ਉਤਰ ਆਏ। ਘੇਰਾ ਘੁੰਡ ਚੁੱਕਦਿਆਂ ਹੱਸ ਕੇ ਕਿਹਾ, ਇਤਨਾ ਵੀ ਕੀ ਸ਼ਰਮਾਣਾ ? ਮੈਨੂੰ ਸਭ ਚੰਗਾ ਨਹੀਂ ਲਗਦਾ"।

ਸ਼ਾਇਦ ਇਹ ਪਹਿਲੀ ਵਾਰ ਮੈਂ ਉਹਨਾਂ ਨੂੰ ਹੱਸਦਿਆਂ ਵੇਖਿਆ ਸੀ—ਸੋਚਿਆ ਨਾ ਵੇਖਿਆ ਹੁੰਦਾ ਤਾਂ ਹੀ ਠੀਕ ਸੀ। ਹੇ ਰੱਬਾ ! ਆਦਮੀ ਦਾ ਹਾਸਾ ਤੇ ਏਡਾ ਵਿਕ੍ਰਤ ! ਮੈਂ ਤਾਂ ਇਹ ਸੋਚਿਆ ਤਕ ਨਹੀਂ ਸੀ।

ਮੈਨੂੰ ਚੁਪਚਾਪ ਖੜੀ ਵੇਖ ਕੇ ਉਹ ਹੋਰ ਮੇਰੇ ਨੇੜੇ ਆਇਆ ਦੋਹਾਂ ਹੱਥਾਂ ਨਾਲ ਮੇਰੇ ਦੋਹਾਂ ਹੱਥਾਂ ਨੂੰ ਖਿਚ ਕੇ ਪਲੰਘ ਉਪਰ ਕਰ ਲਿਆ। ਮੈਂ ਉਹਦੇ ਹੱਥਾਂ ਨੂੰ ਥੋੜਾ ਝਟਕ ਕੇ ਪਿਛੇ ਨੂੰ ਖਿਸਕ ਆਈ। ਫਿਰ ਉਹ ਮੇਰੇ ਹੱਥ ਨੂੰ ਫੜਕੇ ਗੁੱਸੇ ਵਿਚ ਜ਼ੋਰ ਨਾਲ ਬੋਲਿਆ, "ਇਹ ਕੀ ਹੈ ? ਕੀ ਮੈਂ ਤੈਨੂੰ ਖਾ ਰਿਹਾ ?"

ਇਹ ਕਹਿੰਦੇ ਹੋਏ ਉਸ ਮੈਨੂੰ ਆਪਣੇ ਵਲ ਇਤਨੀ ਜ਼ੋਰ ਨਾਲ ਖਿਚਿਆ ਕਿ ਮੈਂ ਉਸ ਆਵੇਗ ਨੂੰ ਸੰਭਾਲ ਨਾ ਸਕੀ ਤੇ ਇਕ ਤਰ੍ਹਾਂ ਉਹਦੇ ਸੀਨੇ ਉਤੇ ਜਾ ਡਿਗੀ। ਫਿਰ ਤੋਂ ਸੰਭਲ ਕੇ ਬੈਠਣ ਤੋਂ ਪਹਿਲਾਂ ਹੀ ਉਹਨਾਂ ਨੇ ਮੇਰਾ ਸਿਰ ਉਠਾ ਕੇ ਮੈਨੂੰ ਚੁੰਮ ਲਿਆ।

## 15

ਬਿਜਲੀ ਦੀ ਤਰ੍ਹਾਂ ਦੋਹਾਂ ਹੱਥਾਂ ਨਾਲ ਉਸ ਨੂੰ ਧਕੇਲ ਕੇ ਮੈਂ ਪਲੰਘ ਤੋਂ ਹੇਠਾਂ ਉਤਰ ਆਈ। ਛਿ-ਛਿ, ਭਲਾ ਇਹ ਆਦਮੀ ਹੈ !

ਸਾਰਾ ਸਰੀਰ ਘ੍ਰਿਣਾ ਤੇ ਕ੍ਰੋਧ ਨਾਲ ਥਰਥਰਾ ਉਠਿਆ। ਮੇਰਾ ਵਿਹਾਰ ਵੇਖ ਕੇ ਉਸ ਨੂੰ ਸਚਮੁੱਚ ਗੁੱਸਾ ਆ ਗਿਆ। ਉਸ ਨੇ ਦੋਹਾਂ ਹੱਥਾਂ ਵਿਚ ਮੈਨੂੰ ਬੱਚੇ ਦੀ ਤਰ੍ਹਾਂ ਚੁੱਕ ਕੇ ਪਲੰਘ ਉਤੇ ਬਿਠਾ ਦਿੱਤਾ ਤੇ ਕਿਹਾ, ਇਥੇ ਸੌਂ।

ਮੈਂ ਬਿਸਤਰੇ ਉਤੇ ਪੱਥਰ ਦੀ ਤਰ੍ਹਾਂ ਬੈਠੀ ਰਹੀ। ਇਤਨਾ ਅਸੱਭਿਅਕ ਇਨਸਾਨ ਹੈ ਇਹ। ਵਿਆਹ ਕੀਤਾ ਹੈ ਤਾਂ ਕੀ ਇਸ ਤਰ੍ਹਾਂ ਬਲ-ਪ੍ਰਯੋਗ ਨਾਲ ਮੇਰਾ ਮਨ ਜਿਤ ਲਵੇਗਾ ? ਹਾਇ ਓ ਰੱਬਾ ! ਹੁਣੇ ਥੋੜੀ ਦੇਰ ਪਹਿਲਾਂ ਕੀ ਇਸ ਨੂੰ ਮੈਂ ਚਾਹੁੰਣ ਦੀ ਆਪਣੇ ਆਪ ਨਾਲ ਪ੍ਰਤਿਗਿਆ ਕਰ ਰਹੀ ਸੀ।

ਬਿਸਤਰੇ ਉਤੇ ਦੂਜੇ ਪਾਸੇ ਮੂੰਹ ਕਰਕੇ ਉਹ ਲੇਟ ਗਿਆ, ਸੋਚਿਆ ਸ਼ਾਇਦ ਸੌਂ ਗਿਆ ਹੈ। ਇਸ ਬਿਸਤਰੇ ਉਪਰ ਉਸ ਦੇ ਨਾਲ ਸੌਣ ਨੂੰ ਮੇਰਾ ਮਨ ਨਹੀਂ ਕੀਤਾ। ਜ਼ਮੀਨ ਉਤੇ ਸੌਣ ਦੀ ਸੋਚ ਕੇ ਜਿਵੇਂ ਹੀ ਮੈਂ ਉਠਣ ਲਗੀ ਉਸ ਨੇ ਮੇਰੀ ਸਾੜ੍ਹੀ ਦਾ

ਪਲਾ ਫੜ ਕੇ ਪੁੱਛਿਆ, 'ਕਿਥੇ ਜਾ ਰਹੀ ਏਂ' ? ਮਨ ਵਿਚ ਆਇਆ ਜ਼ੋਰ ਨਾਲ ਚੀਕ ਕੇ ਆਖਾਂ, "ਜਮਰਾਜ ਦੇ ਘਰ" । ਕੋਈ ਉਤਰ ਨਾ ਮਿਲਣ ਉਤੇ ਉਹ ਖਿਝ ਗਿਆ ਤੇ ਕਿਹਾ, 'ਜੇ ਤੇਰਾ ਇਹੀ ਰਵਈਆ ਰਿਹਾ ਤਾਂ ਯਾਦ ਰੱਖ ਬਹੁਤ ਬੁਰਾ ਹੋਵੇਗਾ । ਮੈਂ ਕਹਿੰਦਾ ਹਾਂ, ਮੇਰੀ ਗੱਲ ਮੰਨ ਲੈ ਆ ਮੇਰੇ ਕੋਲ ।

ਫਿਰ ਉਹੀ ਖਿਚਾ-ਤਾਣ ! ਔਰਤ ਹੋ ਕੇ ਭਲਾ ਮੇਰੇ ਵਿਚ ਕਿੰਨੀ ਕੁ ਸ਼ਕਤੀ ਹੋਵੇਗੀ, ਉਸ ਨਾਲ ਲੜਨ ਦੀ । ਮੈਂ ਥਕ ਗਈ ਸੀ । ਦੋਹਾ ਹੱਥਾਂ ਨਾਲ ਉਹ ਮੈਨੂੰ ਆਪਣੀ ਛਾਤੀ ਨਾਲ ਚਿਪਟਾ ਕੇ ਆਪਣਾ ਮੂੰਹ ਮੇਰੇ ਮੂੰਹ ਦੇ ਕੋਲ ਲਿਆਏ—ਸ਼ਾਇਦ ਇਕ ਵਾਰ ਫਿਰ ਚੁੰਮਣ ਲਈ ।

ਮੈਂ ਮਨ ਵਿਚ ਤੈਹ ਕਰ ਲਿਆ, ਇਸ ਵਾਰ ਮੈਂ ਉਸ ਦੇ ਕੰਮ ਵਿਚ ਰੁਕਾਵਟ ਨਹੀਂ ਪਾਵਾਂਗੀ । ਉਹ ਜੋ ਕਰਨਾ ਚਾਹੁੰਦਾ ਹੈ ਕਰੇ । ਪਰ ਨਫਰਤ ਨੇ ਫਿਰ ਮੇਰਾ ਰਸਤਾ ਕਟ ਦਿੱਤਾ । ਅਨਜਾਣੇ ਹੀ ਮੈਂ ਨਾ ਜਾਣੇ ਕਦੋਂ ਉਹਨੂੰ ਪਿਛੇ ਧਕੇਲ ਕੇ ਪਲੰਘ ਤੋਂ ਹੇਠਾਂ ਕੁਦ ਪਈ । ਮੈਨੂੰ ਫੜਨ ਲਈ ਉਸ ਨੂੰ ਆਪਣੇ ਪਿਛੇ ਆਉਂਦੇ ਵੇਖ ਮੈਂ ਦੀਵਾ ਬੁਝਾ ਦਿਤਾ ।

ਹਨੇਰੇ ਵਿਚ ਮੈਂ ਕਿਥੇ ਹਾਂ—ਉਹ ਵੇਖ ਨਹੀਂ ਸਕਿਆ । ਉਸ ਹਨੇਰੇ ਵਿਚ ਲੱਭਦੇ ਲੱਭਦੇ ਉਸ ਦਾ ਸਿਰ ਪਲੰਘ ਨਾਲ ਖੂਬ ਜ਼ੋਰ ਦੀ ਵੱਜਾ ਜਿਸਦੀ ਆਵਾਜ਼ ਮੈਂ ਵੀ ਸੁਣੀ ਦਰਦ ਨਾਲ ਬੌਖਲਾਇਆ ਉਹ ਬੋਲਿਆ, ਠੀਕ ਹੈ, ਕਲ ਸਵੇਰੇ ਤੇਰਾ ਮੇਰਾ ਹਿਸਾਬ ਕਿਤਾਬ ਹੋਵੇਗਾ । ਅਜੇ ਤਕ ਤੂੰ ਮੈਨੂੰ ਪਛਾਣਿਆਂ ਹੀ ਨਹੀਂ—ਹੈ ਨਾ ?

ਬੜੀ ਮੁਸ਼ਕਲ ਨਾਲ ਟਟੋਲਦੇ ਟਟੋਲਦੇ ਉਹ ਬਿਸਤਰੇ ਉਤੇ ਜਾ ਕੇ ਸੌਂ ਗਿਆ । ਹਨੇਰੇ ਵਿਚ ਕੁਝ ਦਿਖਾਈ ਨਹੀਂ ਦੇ ਰਿਹਾ ਸੀ, ਪਲੰਘ ਦੀ ਚਮਕ ਤੋਂ ਹੀ ਅੰਦਾਜ਼ਾ ਲਗਾ ਲਿਆ ਸੀ । ਇਕ ਘੜੀ ਬੀਤੀ, ਕੋਈ ਆਵਾਜ਼ ਨਹੀਂ ।

ਦਰਵਾਜ਼ੇ ਦੇ ਨੇੜੇ ਹੀ ਡਰ ਨਾਲ ਅਧਮਰੀ ਹੋ ਕੇ ਉਸੇ ਤਰ੍ਹਾਂ ਲਕੜ ਹੋਈ ਪਈ ਸਾਂ । ਹਿਲਣ ਜੁਲਣ ਵਿਚ ਵੀ ਇਹ ਲਗ ਰਿਹਾ ਸੀ ਕਿ ਕਿਧਰੇ ਉਹ ਫਿਰ ਮੈਨੂੰ ਫੜਨ ਨਾ ਆ ਜਾਵੇ ।

ਪਤਾ ਨਹੀਂ ਕਦੋਂ ਉਸ ਦੇ ਪਲੰਘ ਤੋਂ ਘੁਰਾੜਿਆਂ ਦੀ ਆਵਾਜ਼ ਔਣ ਲਗੀ । ਮੈਂ ਸਾਵਧਾਨੀ ਨਾਲ ਬੂਹਾ ਖੋਲ ਕੇ ਦਬਾ ਦਬਾ ਕੇ ਪੈਰ ਰੱਖਦੀ ਹੋਈ ਬਾਹਰ ਨਿਕਲ ਆਈ ।

ਅਜੇ ਕਾਫ਼ੀ ਰਾਤ ਰਹਿੰਦੀ ਸੀ । ਦੂਰ ਸਮੁੰਦਰ ਉਪਰ ਹਨੇਰੇ ਦਾ ਅੰਧਕਾਰ ਛਾਇਆ ਹੋਇਆ ਸੀ । ਅੰਨ੍ਹੇ ਹਨੇਰੇ ਵਿਚ ਇਥੇ ਉਥੇ ਪੇੜ ਪੌਦੇ ਸਭ ਕਾਲੇ ਕਾਲੇ ਦਿਸਣ ਲਗੇ । ਰੱਬ ਦੇ ਇਸ ਸਾਮਰਾਜ ਦੇ ਥਲੇ ਖਲੋਕੇ ਮਨ ਦੀ ਗੁਪਤ ਪੁਕਾਰ ਪਹੁੰਚਾਣ ਲਈ ਜਿਵੇਂ ਮੇਰੀ ਛਾਤੀ ਪਿਘਲ ਕੇ ਹੰਝੂਆਂ ਥਾਣੀ ਵਹਿਣ ਲਗੀ । ਮੈਂ ਸੋਚਣ ਲਗੀ, ਕੀ ਪਤੀ ਇਹੋ ਜਿਹਾ ਹੁੰਦਾ ਹੈ ? ਕੀ ਮੈਂ ਇਹਨੂੰ ਚਾਹ ਸਕਾਂਗੀ ?

ਉਸ ਦਿਨ ਸਵੇਰੇ ਜ਼ਿਮੀਦਾਰੀ ਦੇ ਕਿਸੇ ਕੰਮ ਕਰਕੇ ਪਤੀ ਦੇਵ ਬਾਹਰ ਜਾਣ ਲਈ ਤਿਆਰ ਹੋ ਰਹੇ ਸੀ। ਸੁਣਨ ਵਿਚ ਆਇਆ ਉਹ ਅੱਜ ਵਾਪਸ ਨਹੀਂ ਆਉਣਗੇ। ਲਗਿਆ, ਕੁਝ ਵੀ ਸਹੀ ਅੱਜ ਦੀ ਛੁੱਟੀ ਤਾਂ ਮਿਲੀ।

ਸਵੇਰੇ ਤੜਕੇ ਤੋਂ ਹੀ, ਉਹ ਘਰ ਦੀ ਨੌਕਰਾਣੀ, ਉਸ ਦੇ ਜਾਣ ਦੀ ਤਿਆਰੀ ਵਿਚ ਚੀਜ਼ਾਂ ਸਜਾ ਰਹੀ ਸੀ। ਸੋਚਿਆ ਸ਼ਾਇਦ ਉਹਨਾਂ ਦੇ ਘਰ ਵਿਚ ਹੋਰ ਕੋਈ ਨਹੀਂ ? ਪਰ ਸੁਣਿਆ ਹੈ, ਮੇਰੀ ਸੱਸ ਹੈ—ਉਹ ਵਿਧਵਾ ਹੈ। ਕਿੰਤੂ ਇਸ ਦਾ ਤਾਂ ਸਾਰਾ ਸਰੀਰ ਗਹਿਣਿਆਂ ਨਾਲ ਭਰਿਆ ਹੈ। ਉਮਰ ਵੀ ਕੋਈ ਜ਼ਿਆਦਾ ਨਹੀਂ। ਫਿਰ ਇਹ ਕੌਣ ਹੈ। ਬੂਹੇ ਕੋਲ ਖਲੋਤੀ ਨੂੰ ਵੇਖ ਕੇ ਉਹ ਮੇਰੇ ਕੋਲ ਆਈ। ਨਾਚੀਆਂ ਦੀ ਤਰ੍ਹਾਂ ਹੱਥ ਹਿਲਾ ਹਿਲਾ ਕੇ ਮੈਨੂੰ ਕਹਿਣ ਲਗੀ—ਨੀ ਵਹੁਟੀਏ ! ਉਧਰ ਮਾਂ ਜੀ ਕਦੋਂ ਦੇ ਨਹਾ ਕੇ ਗਿਲੇ ਕਪੜਿਆਂ ਵਿਚ ਖਲੋਤੇ ਹਨ, ਕੀ ਤੈਨੂੰ ਦਿਖਾਈ ਨਹੀਂ ਦੇ ਰਿਹਾ ?

ਬੜਾ ਗੁੱਸਾ ਆਇਆ ਉਸ ਦੀ ਗੱਲ ਸੁਣ ਕੇ। ਇਹਨਾਂ ਦੇ ਘਰ ਵਿਚ ਕੀ ਸਾਰੇ ਹੀ ਅਸੱਭਿਅਕ ਹਨ ? ਮੈਂ ਕਿਹਾ, "ਮੈਂ ਨਹੀਂ ਜਾਣਦੀ।"

"ਨਹੀਂ ਜਾਣਦੀ ?" ਅਨਜਾਣ ਹੋ ਕੇ ਆਈ ਹੈਂ ਇਥੇ ? ਨਹਾਉਣ ਤੋਂ ਬਾਅਦ ਸੁਕੇ ਕਪੜੇ ਦੇਣਾ ਜਾਂ ਪੂਜਾ ਦੀ ਤਿਆਰੀ ਕਰ ਦੇਣਾ, ਇਹ ਗੱਲਾਂ ਭਲਾ ਕੌਣ ਸਿਖਾਏਗਾ ਜੀ ! ਤੂੰ ਕੋਈ ਬੱਚੀ ਨਹੀਂ ? ਬਾਹਰ ਨਿਕਲ।"

ਉਹ ਚਲੀ ਗਈ। ਦੋ ਦਿਨ ਹੀ ਤਾਂ ਹੋਏ ਹਨ ਮੈਨੂੰ ਇਥੇ ਆਏ ਹੋਏ। ਪਰ ਕੀ ਕਰਦੀ ਬਾਹਰ ਨਿਕਲੀ। ਇਕ ਪੱਕਾ ਬੂਹਾ ਛੱਡ ਕੇ ਦੂਜੇ ਪਾਸੇ, ਪੂਜਾ-ਘਰ ਹੈ। ਗਿਲੇ ਕਪੜੇ ਪਾ ਕੇ ਉਥੇ ਜੋ ਖੜੀ ਸੀ, ਬੁੱਢੀ ਸੀ, ਪਰ ਇਤਨੀ ਉਮਰ ਦਾ ਕੋਈ ਲੱਛਣ ਉਹਦੇ ਪਿੰਡੇ ਉਤੇ ਨਹੀਂ ਸੀ। ਉਸ ਦਾ ਸਰੀਰ ਸੁਹਣਾ ਤੇ ਗੋਰੇ ਰੰਗ ਦਾ ਸੀ। ਬੁੱਧੀ ਅਤੇ ਦ੍ਰਿੜਤਾ ਬਰਾਬਰ ਉਹਦੇ ਚੇਹਰੇ ਉਤੇ ਚਮਕ ਰਹੀਆਂ ਸਨ। ਇਹ ਮੇਰੀ ਸੱਸ ਹੈ।

ਕਮਰੇ ਵਿਚੋਂ ਸੁੱਕੇ ਕਪੜੇ ਲਿਆਕੇ ਉਸ ਨੂੰ ਦਿੱਤੇ। ਉਹ ਨੌਕਰਾਣੀ ਉਸ ਵੇਲੇ ਦਰਵਾਜ਼ੇ ਦੇ ਵਿਚਕਾਰ ਖੜੀ ਹੋ ਕੇ ਖੁਦ ਹੀ ਸਭ ਨੂੰ ਸੁਣਾ ਸੁਣਾ ਕੇ ਕਹਿ ਰਹੀ ਸੀ। "ਮੈਂ ਛੋਹਣਾ ਨਹੀਂ, ਤਾਹੀਉਂ ਤਾਂ, ਵਰਨਾ ਦੂਜਿਆਂ ਦੀ ਇਤਨੀ ਖੁਸ਼ਾਮਦ ਕਿਉਂ ਕਰਨੀ ਪੈਂਦੀ ? ਪਲ ਭਰ ਵਿਚ ਸਾਰੀਆਂ ਚੀਜ਼ਾਂ ਸਜਾ ਕੇ ਰੱਖ ਦੇਂਦੀ।

ਸੱਸ ਨੇ ਕਪੜੇ ਪਲਟੇ। ਮੈਨੂੰ ਹੌਲੀ ਹੌਲੀ ਕਹਿਣ ਲਗੀ, "ਵੇਖ ਤਾਂ ਰਹੀ ਏ ਨਾ ਘਰ ਕਿਤਨਾ ਇਕੱਲਾ ਏ। ਇਤਨਾ ਸ਼ਰਮਾਏਂਗੀ ਤਾਂ ਕੰਮ ਕਿਵੇਂ ਚਲੇਗਾ, ਧੀਏ।"

ਉਹ ਪੂਜਾ ਘਰ ਚਲੀ ਗਈ ਤੇ ਬੂਹੇ ਬੰਦ ਕਰ ਲਏ। ਪੂਜਾ ਘਰ ਦੇ ਬੂਹੇ ਕੋਲ ਇਕ ਖੰਭਾ ਸੀ। ਉਸ ਨਾਲ ਇਕ ਬੱਚਾ ਬੜੀ ਦੇਰ ਤੋਂ ਚੰਮੜ ਕੇ ਖਲੋਤਾ ਸੀ। ਉਹ ਮੈਨੂੰ ਵੇਖਦਿਆਂ ਹੀ ਮੇਰੇ ਨੇੜੇ ਆਇਆ। ਮੇਰਾ ਪੱਲਾ ਫੜਕੇ ਹੱਸਦੇ ਹੱਸਦੇ

ਬੋਲਿਆ, "ਨਵੀਂ ਮਾਂ ! ਗੋਦੀ ਵਿਚ ਚੁੱਕ ਕੇ ਮੈਂ ਉਸਨੂੰ ਆਪਣੇ ਕਮਰੇ ਵਿਚ ਲੈ ਆਈ। ਕਮਰੇ ਵਿਚ ਉਸ ਵੇਲੇ ਹੋਰ ਕੋਈ ਨਹੀਂ ਸੀ। ਮੈਂ ਹੌਲੀ ਹੌਲੀ ਪੁਛਿਆ, "ਤੇਰਾ ਨਾਮ ਕੀ ਏ ?"

"ਨਟੋ" ਉਸਨੇ ਕਿਹਾ।

ਕਿਉਂ ਵੇ ਨਟੋ, ਤੂੰ ਮੈਨੂੰ ਪਛਾਣਿਆ ਕਿਵੇਂ ?

"ਵਾਹ ਇਹ ਵੀ ਕੋਈ ਗੱਲ ਏ ! ਆਪਣੀ ਦਾਈ ਮਾਂ, ਤਾਂ ਕਦੋਂ ਦੀ ਕਹਿੰਦੀ ਸੀ, ਤੇਰੀ ਨਵੀਂ ਮਾਂ ਆਏਗੀ। ਪਿਤਾ ਜੀ ਜਾਣਗੇ, ਬਹੁਤ ਵਾਜਾਂ ਵਜਾਕੇ ਉਸ ਨੂੰ ਲਿਆਉਣਗੇ।"

"ਇਹ ਦਾਈ ਮਾਂ ਕੌਣ ਹੈ ?"

"ਉਹ ਤੂੰ ਨਹੀਂ ਜਾਣਦੀ ? ਉਹ ਸੌਰਭੀ ਹੀ ਤਾਂ ਹੈ। ਹੁਣੇ ਦਰਵਾਜ਼ੇ ਉਤੇ ਖੜੀ ਸੀ, ਜਦੋਂ ਤੂੰ ਆਈ ਸੀ।"

ਸ਼ਾਇਦ ਉਹ ਨੌਕਰਾਣੀ।

"ਕਿਉਂ ਵੇ ਦਾਈ ਮਾਂ ਇਥੇ ਕੀ ਕੰਮ ਕਰਦੀ ਏ ?" ਮੈਂ ਪੁਛਿਆ।

"ਮੈਨੂੰ ਦੁੱਧ ਪਿਲਾਂਦੀ ਹੈ, ਬਾਹਰ ਘੁੰਮਾਉਣ ਲੈ ਜਾਂਦੀ ਏ। ਪਹਿਲੇ ਮੈਂ ਉਸੇ ਕੋਲ ਸੌਂਦਾ ਸੀ। ਹੁਣ ਮਾਂ ਕੋਲ ਸੌਂਦਾ ਹਾਂ।"

"ਕੀ ਦਾਈ ਮਾਂ ਤੈਨੂੰ ਮਾਰਦੀ ਵੀ ਏ ?" ਮੈਂ ਪੁੱਛਿਆ।

"ਖੂਬ ! ਜਦੋਂ ਮੈਂ ਦੁੱਧ ਨਹੀਂ ਪੀਂਦਾ, ਰੁਸ ਜਾਨਾ ਤਾਂ ਇਕ ਛੜੀ ਲੈ ਕੇ ਮਾਰਨ ਵਿਚ ਜੁਟ ਜਾਂਦੀ ਏ।"

"ਬਾਪੂ ਉਸ ਨੂੰ ਕੁਝ ਨਹੀਂ ਕਹਿੰਦਾ ?"

"ਨਹੀਂ ਸਿਰਫ ਹੱਸ ਕੇ ਬਾਹਰ ਚਲਾ ਜਾਂਦਾ ਹੈ।" ਕੁਝ ਦੇਰ ਸੋਚਣ ਤੋਂ ਬਾਅਦ ਉਹ ਫਿਰ ਬੋਲਿਆ, "ਸੁਣਿਆ ਹੈ ਉਸ ਨੇ ਬਾਪੂ ਨੂੰ ਕੋਈ ਜਾਦੂ ਪਾ ਰਖਿਆ ਹੈ।"

"ਤੇ ਮਾਂ ? ਉਹਨੂੰ ਕੁਝ ਨਹੀਂ ਕਹਿੰਦੀ ਜਦੋਂ ਦਾਈ ਮਾਂ ਤੈਨੂੰ ਮਾਰਦੀ ਏ ?"

"ਉਹ ਤਾਂ ਹਰ ਵੇਲੇ ਪੂਜਾ ਘਰ ਵਿਚ ਹੀ ਵੜੀ ਰਹਿੰਦੀ ਏ—ਇਸ ਵੇਹੜੇ ਵਿਚ ਤਾਂ ਆਉਂਦੀ ਹੀ ਨਹੀਂ," ਉਸ ਦਸਿਆ।

ਮੇਰੀਆਂ ਦੋਵੇਂ ਅੱਖਾਂ ਹੰਝੂਆਂ ਨਾਲ ਭਰ ਆਈਆਂ। ਉਹਦੀਆਂ ਗੱਲਾਂ ਸੁਣਦੇ ਸੁਣਦੇ ਮਾਂ ਮਹਿਟਰ ! ਇਹ ਅਨਾਥ ! ਬੇ ਸਹਾਰਾ ਬੱਚਾ ! ਕਿਸੇ ਨੂੰ ਇਸ ਨਾਲ ਜ਼ਰਾ ਵੀ ਮੋਹ ਨਹੀਂ। ਦੋਹਾਂ ਹੱਥਾਂ ਨਾਲ ਉਸ ਨੂੰ ਆਪਣੀ ਛਾਤੀ ਨਾਲ ਲਾ ਕੇ ਮੈਂ ਮਨ ਹੀ ਮਨ ਬੋਲੀ, "ਤੇਰਾ ਕੋਈ ਨਹੀਂ ਤਾਂ ਕੀ ? ਮੈਂ ਜੋ ਹਾਂ"।

ਜ਼ਿਮੀਦਾਰ ਦਾ ਘਰ ਹੈ। ਘਰ ਵਿਚ ਬਹੁਤ ਲੋਕ ਨਾ ਹੋਣ ਕਰਕੇ ਵੀ ਨੌਕਰਾਂ ਚਾਕਰਾਂ ਦਾ ਸ਼ੋਰ ਸ਼ਰਾਬਾ ਖਤਮ ਹੁੰਦੇ ਹੁੰਦੇ ਵੀ ਬਹੁਤ ਰਾਤ ਹੋ ਜਾਂਦੀ ਹੈ। ਉਤੋਂ ਅੱਜ ਉਹ ਘਰ ਵੀ ਨਹੀਂ। ਰਾਤ ਦੇ ਦੋ ਪਹਿਰਾਂ ਤਕ ਵੇਹੜੇ ਵਿਚ ਚਹਿਲ ਪਹਿਲ

ਮਚੀ ਰਹੀ । ਕਾਫੀ ਰਾਤ ਤੋਂ ਬਾਅਦ ਇਕ ਇਕ ਕਰਕੇ ਸਾਰੇ ਆਪੋ ਆਪਣੇ ਘਰ ਚਲੇ ਗਏ । ਕਮਰੇ ਵਿਚ ਚਟਾਈ ਵਿਛਾ ਕੇ ਸੌਣ ਹੀ ਲਗੀ ਸਾਂ ਕਿ ਨਟੋ ਨੇ ਆਵਾਜ਼ ਦਿਤੀ, "ਨਵੀਂ ਮਾਂ, ਕੀ ਸੌਂ ਗਈ ? ਅੱਜ ਮੈਂ ਤੇਰੇ ਕੋਲ ਸਵਾਂਗਾ ।"

ਬੱਚਾ ਹੈ, ਅਜੇ ਤਕ ਉਹਨੂੰ ਨੀਂਦ ਨਹੀਂ ਆਈ, ਸਿਰਫ਼ ਕਿਸੇ ਕਰਕੇ ਜੋ ਉਹ ਮੇਰੇ ਕੋਲ ਸੋਵੇਗਾ । ਵਿਚਾਰਾ ਪਿਆਰ ਦਾ ਕਿੰਨਾ ਭੁੱਖਾ ਹੈ । ਗੋਦ ਵਿਚ ਲੈ ਕੇ ਬੋਲੀ, "ਆ ਜਾ, ਮੇਰੇ ਕੋਲ ਸੌਂ ਜਾ ।" ਮਾਂ ਕੋਲ ਨਹੀਂ ਸੁੱਤਾ ਅਜ ? ਮੈਂ ਮਾਂ ਨੂੰ ਕਹਿ ਦਿਤਾ ਸੀ, "ਅੱਜ ਮੈਂ ਨਵੀਂ ਮਾਂ ਕੋਲ ਸਵਾਂਗਾ ।"

ਉਹਨਾਂ ਨੇ ਕੀ ਕਿਹਾ ? ਮੈਂ ਪੁੱਛਿਆ ।

"ਕਿਹਾ, ਠੀਕ ਹੈ, ਜਾਹ ।"

ਉਹ ਮੇਰੀ ਸੌਕਣ ਦਾ ਲੜਕਾ ਸੀ ਪਰ ਪਤਾ ਨਹੀਂ ਇਸ ਸੜੇ ਹੋਏ ਸੀਨੇ ਵਿਚ ਉਸ ਲਈ ਇਤਨਾ ਪਿਆਰ ਕਿਥੋਂ ਛਲਕ ਆਇਆ ?

ਬਾਹਰੋਂ ਸੌਰਭੀ ਦੀ ਆਵਾਜ਼ ਸੁਣਾਈ ਦਿੱਤੀ, "ਨਟੋ ਚਲੋ ਸੌਣ" ।

ਵਿਆਕੁਲ ਹੋ ਕੇ ਮੈਨੂੰ ਗਲਵਕੜੀ ਪਾ ਕੇ ਨਟੋ ਬੋਲਿਆ, "ਨਵੀਂ ਮਾਂ ਕਹਿੰਦੇ ਇਹਨੂੰ ਮੈਂ ਇਥੇ ਹੀ ਤੇਰੇ ਕੋਲ ਸਵਾਂਗਾ ।"

ਸੌਰਭੀ ਨੇ ਫਿਰ ਬੁਲਾਇਆ, "ਨਟੋ ਆਓ ਮਾਂ ਬੁਲਾ ਰਹੀ ਹੈ ।"

ਉਹ ਬੋਲਿਆ, "ਮੈਂ ਮਾਂ ਨੂੰ ਕਹਿ ਆਇਆ ਹਾਂ, ਇਥੇ ਹੀ ਸਵਾਂਗਾ ।"

"ਤਾਂ ਫਿਰ ਆ, ਮੇਰੇ ਕੋਲ ਸੌਂ ।" ਦਾਈ ਮਾਂ ਨੇ ਹੁਕਮ ਕੀਤਾ ।

ਹੁਣ ਮੈਂ ਆਪਣਾ ਮੂੰਹ ਬੰਦ ਨਹੀਂ ਰੱਖ ਸਕੀ ਤੇ ਕਿਹਾ, "ਬੱਚਾ ਕਹਿ ਰਿਹਾ ਹੈ ਉਸ ਨੂੰ ਅੱਜ ਮੇਰੇ ਕੋਲ ਹੀ ਸੌਣ ਦੇ ।"

ਮੇਰੇ ਵਲ ਅੱਖਾਂ ਕੱਢ ਕੇ ਵੇਖਦੀ ਹੋਈ ਬੋਲੀ, "ਭੋਰਾ ਜਿੰਨਾ ਬੱਚਾ ਵੀ ਕਨੂੰਨ ਛਾਂਟਦਾ ਏ । ਚਲ ਮੇਰੇ ਕੋਲ ਸੌਂ ।" ਡਰ ਦੇ ਮਾਰੇ ਕਠਪੁਤਲੀ ਦੀ ਤਰ੍ਹਾਂ ਬੱਚਾ ਵਿਚਾਰਾ ਪਿਆ ਹੋਇਆ ਸੀ । ਸੌਰਭੀ ਨੇ ਝਟਕੇ ਦੇ ਨਾਲ ਬੱਚੇ ਨੂੰ ਮੈਥੋਂ ਖਿਚ ਲਿਆ ਤੇ ਕਿਹਾ, "ਚਲ ਸ਼ੈਤਾਨ ਨਾ ਹੋਵੇ ਤੇ ਮਾਰ ਮਾਰ ਕੇ ਹੱਡੀਆਂ ਚੂਰ ਕਰ ਦਿਆਂਗੀ ।"

ਅੱਖਾਂ ਵਿਚ ਹੰਝੂ ਲਟਕਾਈ ਨਟੋ ਉਸ ਦੇ ਨਾਲ ਚਲਾ ਗਿਆ । ਪਰ ਉਸ ਦੀਆਂ ਅੱਖਾਂ ਮੈਨੂੰ ਵੀ ਵੇਖਦੀਆਂ ਰਹੀਆਂ । ਮੈਨੂੰ ਇੰਜ ਲਗਾ ਜਿਵੇਂ ਮੇਰੇ ਸਰੀਰ ਤੋਂ ਕਿਸੇ ਨੇ ਮਾਸ ਦਾ ਟੁਕੜਾ ਕਟ ਲਿਆ ਹੋਵੇ । ਮੈਂ ਚਟਾਈ ਉਸੇ ਕਮਰੇ ਵਿਚ ਸੁਟ ਬਾਹਰ ਬਰਾਂਡੇ ਵਿਚ ਆ ਬੈਠੀ ।

ਦੂਸਰੇ ਦਿਨ ਸਵੇਰੇ ਹੀ ਮੇਰੇ ਪਤੀ ਵਾਪਸ ਆ ਗਏ । ਅੰਦਰ ਤੋਂ ਬਾਹਰ ਤਕ ਘਰ ਦੇ ਨੌਕਰ ਨੌਕਰਾਣੀਆਂ ਦੀ ਦੌੜ ਧੂਪ ਮਚ ਗਈ । ਸੋਚਿਆ, ਮੇਰਾ ਵੀ ਕਾਲ ਆ ਗਿਆ ਏ ।

ਬੀਤੀ ਰਾਤ ਦੀ ਘਟਨਾ ਯਾਦ ਕਰਕੇ ਮੇਰਾ ਸਾਰਾ ਸਰੀਰ ਕੰਬ ਉਠਿਆ ।

ਦ੍ਰਿੜਤਾ ਨਾਲ ਉਸ ਗੱਲ ਨੂੰ ਮਨੋ ਭੁਲਾਉਣ ਦਾ ਜਤਨ ਕੀਤਾ। ਸੋਚਿਆ, ਕਿਤਨਾ ਵੀ ਬੁਰਾ ਕਿਉਂ ਨਾ ਹੋਵੇ ਆਖਰ ਇਨਸਾਨ ਹੀ ਤਾਂ ਹੈ। ਕੀ ਉਹ ਮੇਰੀ ਗੱਲ ਨਹੀਂ ਸੁਣੇਗਾ ?

ਅੰਦਰ ਵੇਹੜੇ ਵਿਚ ਉਸ ਦੀ ਆਵਾਜ਼ ਸੁਣਾਈ ਦਿਤੀ। ਮੇਰੇ ਹੀ ਸਾਹਮਣੇ ਦੇ ਕਮਰੇ ਵਿਚ ਉਸ ਦਾ ਕਪੜਾ ਲਤਾ ਰਹਿੰਦਾ ਸੀ। ਖੁਲੇ ਦਰਵਾਜ਼ੇ ਵਿਚੋਂ ਮੈਂ ਜੋ ਨਜ਼ਾਰਾ ਵੇਖਿਆ, ਉਸ ਨਾਲ ਮੇਰਾ ਮਨ ਫਿਰ ਘ੍ਰਿਣਾ ਨਾਲ ਭਰ ਗਿਆ। ਪਲੰਘ ਉਤੇ ਮੇਰਾ ਪਤੀ ਬੈਠਾ ਹੈ, ਸੌਰਭੀ ਕੋਲ ਖਲੋ ਕੇ ਕਮੀਜ਼ ਦੇ ਬਟਨ ਖੋਲ ਰਹੀ ਹੈ। ਦੋਵੇ ਹੱਸ ਹੱਸ ਕੇ ਕੁਝ ਗੱਲਾਂ ਕਰ ਰਹੇ ਹਨ। ਮੈਨੂੰ ਵੇਖ ਕੇ ਉਹਨਾਂ ਨੇ ਦਰਵਾਜ਼ਾ ਭੀੜ ਲਿਆ। ਸੋਚਿਆ, ਸੋਲ੍ਹਾਂ ਆਨੇ ਅਪਮਾਨ ਹੋਣ ਵਿਚ ਹੁਣ ਕਿਤਨੀ ਕੁ ਕਸਰ ਬਚੀ ਹੈ।

ਕਮਰੇ ਵਿਚ ਦੀਵਾਰ ਦਾ ਸਹਾਰਾ ਲੈ ਕੇ ਬੈਠੀ ਹੋਈ ਹਾਂ। ਇਕ ਨੌਕਰਾਣੀ ਕੌਲੀ ਭਰ ਦੁੱਧ ਮੇਰੇ ਕੋਲ ਰਖਦੇ ਹੋਏ ਬੋਲੀ—ਨੌਹ ਰਾਣੀ, ਸੌਰਭੀ ਦਾਈ ਮਾਂ ਨੇ ਕਿਹਾ ਹੈ, "ਨਟੋ ਬਾਬੂ ਨੂੰ ਦੁੱਧ ਪਿਆ ਦੇ" ਮੈਂ ਅਣਸੁਣੇ ਅੰਦਾਜ਼ ਵਿਚ ਪੁਛਿਆ, "ਕਿਸ ਨੇ ਕਿਹਾ ਏ ?"

"ਸੌਰਭੀ ਨੇ।"

ਮਨ ਕੀਤਾ ਪੈਰ ਮਾਰ ਕੇ ਇਸ ਕੌਲੀ ਨੂੰ ਵਗਾਹ ਮਾਰਾਂ। ਪਰ ਮੈਂ ਗੁੱਸਾ ਦਬਾ ਕੇ ਬੋਲੀ, "ਮੇਰੇ ਕੋਲੋਂ ਨਹੀਂ ਪਿਆਇਆ ਜਾਣਾ", ਉਸੇ ਨੂੰ ਬੁਲਾ ਦੇ "ਉਹ ਚਲੀ ਗਈ। ਥੋੜੀ ਦੇਰ ਬਾਅਦ ਉਸ ਕਮਰੇ ਵਿਚ ਪਤੀ ਦੀ ਆਵਾਜ਼ ਆਈ, "ਜੇ ਦੁੱਧ ਨਹੀਂ ਪਿਆਇਆ ਜਾਣਾ ਤਾਂ ਕੀ ਇਥੇ ਮਾਲਕਣ ਬਣਨ ਆਈ ਏਂ ?" ਜਾਹ ਨਟੋ ਉਸ ਕਮਰੇ ਵਿਚ ਹੈ।

ਮੇਰੇ ਕਮਰੇ ਦਾ ਬੂਹਾ ਧੜਾਮ ਕਰਕੇ ਖੋਲ ਕੇ ਸੌਰਭੀ ਨੇ ਨਟੋ ਨੂੰ ਅੰਦਰ ਖਿਚ ਕੇ ਲਿਆ ਖਲਾਰਿਆ ਤੇ ਉਸ ਨੂੰ ਉਥੇ ਹੀ ਛੱਡ ਕੇ ਆਪ ਚਲੀ ਗਈ। ਨਟੋ ਆ ਕੇ ਮੇਰੇ ਕੋਲ ਬੈਠ ਕੇ ਕਹਿਣ ਲਗਾ, "ਨਵੀਂ ਮਾਂ, ਮੈਨੂੰ ਬਹੁਤ ਭੁੱਖ ਲਗੀ ਹੈ।" ਸਾਰਾ ਅਪਮਾਨ ਸਾਰਾ ਗੁੱਸਾ, ਸਿਰਫ ਇਸ ਇਕ ਗੱਲ ਨਾਲ ਮਾਨੋ ਪਾਣੀ ਬਣ ਕੇ ਵਹਿ ਗਿਆ। ਦੁੱਧ ਦੀ ਕੌਲੀ ਨੇੜੇ ਖਿਚਦੇ ਹੋਈ ਮੈਂ ਬੋਲੀ, "ਆ ਪਿਲਾਵਾਂ।"

## 16

ਸਾਰੀ ਦੁਪਹਿਰ ਲੇਟੇ ਲੇਟੇ ਹੀ ਬੀਤ ਗਈ ਪਰ ਨੀਂਦ ਨਹੀਂ ਆ ਰਹੀ ਸੀ। ਪਰ ਅੰਦਰੋਂ ਡਰ ਸੀ ਜੇ ਦਿਨੇ ਨਾ ਸੁੱਤੀ ਤਾਂ ਮਤੇ ਰਾਤ ਨੂੰ ਨੀਂਦ ਨਾ ਆ ਜਾਏ। ਜੇ ਸੁਤੀ ਹੋਈ ਉਤੇ ਉਸ ਨੇ ਉਸ ਦਿਨ ਵਰਗਾ ਅਤਿਆਚਾਰ ਕੀਤਾ ਤਾਂ ਕੀ ਹੋਵੇਗਾ ?

ਇਸੇ ਡਰ ਨਾਲ ਉਹ ਬਿਸਤਰੇ ਉਤੇ ਅੱਖਾਂ ਬੰਦ ਕਰਕੇ ਸੁੱਤੀ ਰਹੀ।

ਜਦੋਂ ਉਠੀ ਦੀਵੇ ਬਲ ਚੁੱਕੇ ਸਨ। ਦਿਨ ਬੀਤ ਗਿਆ ਸੀ ਫਿਰ ਵੀ ਉਠਣ ਨੂੰ ਮਨ ਨਹੀਂ ਕਰ ਰਿਹਾ ਸੀ। ਉਸੇ ਹਨੇਰੇ ਕਮਰੇ ਵਿਚ ਮੈਂ ਆਪਣਾ ਸਾਰਾ ਸਾਹਸ ਇਕੱਠਾ ਕਰਨ ਦੀ ਕੋਸ਼ਿਸ਼ ਕਰਨ ਲਗੀ।

ਪਤੀ ਘਰ ਵਿਚ ਸਨ। ਇਸ ਲਈ ਸਭ ਦਾ ਖਾਣਾ ਪੀਣਾ ਜਲਦੀ ਹੀ ਸਮਾਪਤ ਹੋ ਗਿਆ ਸੀ। ਵੇਹੜੇ ਵਿਚੋਂ ਲੋਕਾਂ ਦੀ ਭੀੜ ਘਟ ਹੋਣ ਲਗੀ। ਸੋਚਾਂ—ਹੇ ਰੱਬਾ! ਜੇ ਨਟੋ ਕਲ ਦੀ ਤਰ੍ਹਾਂ ਅੱਜ ਵੀ ਮੇਰੇ ਕੋਲ ਸੌਣ ਆ ਜਾਂਦਾ। ਪਰ ਅੱਜ ਨਟੋ ਨਹੀਂ ਆਇਆ—ਇਕ ਨੌਕਰਾਣੀ ਹੱਥ ਵਿਚ ਦੀਵਾ ਫੜੀ ਆਈ। ਆਪਣਾ ਗਾਲ ਸਾਫ ਕਰਦਿਆਂ ਹੌਲੀ ਹੌਲੀ ਮੁਸਕਰਾ ਕੇ ਕਹਿਣ ਲਗੀ, "ਬਹੂ ਰਾਣੀ! ਉਸ ਕਮਰੇ ਵਿਚ ਜਾਉ, ਮਾਲਕ ਬੁਲਾ ਰਹੇ ਹੈਂ।"

ਪਲੰਘ ਉਤੇ ਦਰਵਾਜ਼ੇ ਵਲ ਪਿਠ ਕਰੀ ਉਹ ਲੇਟੇ ਹੋਏ ਸੀ। ਸ਼ਾਇਦ ਜਾਗ ਰਹੇ ਸੀ। ਮੇਰੇ ਪੈਰਾਂ ਦੀ ਆਹਟ ਸੁਣਕੇ ਮੁੜ ਕੇ ਵੇਖਣ ਲਗ ਪਏ ਤੇ ਕਿਹਾ, "ਇਥੇ ਆ ਜਾਹ" ਹਰ ਗੱਲ ਦਾ ਵਿਰੋਧ ਕਰਨ ਦਾ ਮੇਰੇ ਮਨ ਨੇ ਫੈਸਲਾ ਨਹੀਂ ਸੀ ਕੀਤਾ। ਸੋ ਪਲੰਘ ਦੇ ਨੇੜੇ ਆ ਖਲੋਤੀ। ਉਹ ਉਠੇ ਤੇ ਮੈਨੂੰ ਪਲੰਘ ਉਤੇ ਸੁਆ ਲਿਆ। ਉਸ ਤੋਂ ਬਾਅਦ ਆਪ ਵੀ ਮੇਰੇ ਕੋਲ ਆ ਕੇ ਸੌਂ ਗਏ। ਇਤਨੇ ਨੇੜੇ ਕਿ ਉਸ ਦੇ ਗਰਮ ਸਾਹ ਮੇਰੇ ਪਿੰਡੇ ਨੂੰ ਛੋਹ ਰਹੇ ਸਨ। ਦਿਲ ਵਿਚ ਆਇਆ, "ਇਤਨਾ ਨਾਲ ਲਗਕੇ ਸੌਣ ਵਿਚ ਹੋ ਕੀ ਕੋਈ ਸਮਝੇਗਾ ਕਿ ਅਸੀਂ ਪਤੀ ਪਤਨੀ ਹਾਂ? ਸੋਚਿਆ, ਅੱਜ ਇਹ ਸਭ ਸਹਿ ਲਵਾਂਗੀ, ਚਾਹੇ ਉਹ ਮੈਨੂੰ ਕਿਤਨਾ ਵੀ ਸਤਾਏ।

ਕੁਝ ਸਮਾਂ ਬੀਤ ਗਿਆ।

ਉਹ ਬੋਲੇ—ਦੇਖੋ ਅੱਜ ਫਿਰ ਮੇਰੇ ਨਾਲ ਉਸ ਦਿਨ ਵਾਂਗ ਯੁਧ ਨਾ ਕਰੀਂ, ਅੱਛਾ ਖਿਚਾਤਾਣ ਵੀ ਨਹੀਂ, ਘਸੀਟਾ ਘਸੀਟੀ ਵੀ ਨਹੀਂ। ਮੈਂ ਕੋਈ ਬਘਿਆੜ ਜਾ ਸੱਪ ਥੋੜਾ ਹੀ ਆਂ ਜੋ ਤੈਨੂੰ ਨਿਗਲ ਜਾਵਾਂਗਾ?"

ਉਹਨਾਂ ਨੇ ਹੌਲੀ ਹੌਲੀ ਮੇਰੇ ਪਿੱਠ ਉਤੇ ਹੱਥ ਫੇਰਦੇ ਹੋਏ ਮੈਨੂੰ ਆਪਣੇ ਨੇੜੇ ਕਰ ਲਿਆ। ਮੈਂ ਕੁਝ ਨਹੀਂ ਕਿਹਾ। ਉਹ ਬੋਲੇ—ਅੱਛੇ ਬੱਚੇ ਦੀ ਤਰ੍ਹਾਂ ਅੱਜ ਚੁੱਪ ਚਾਪ ਸੌਂ ਜਾਹ। ਇਸ ਤਰ੍ਹਾਂ ਹੱਥ ਪੈਰ ਝਟਕ ਕੇ ਮੈਨੂੰ ਪਰੇਸ਼ਾਨ ਨਾ ਕਰੀਂ।"

ਇਸ ਵਾਰ ਉਹਨਾਂ ਨੇ ਮੈਨੂੰ ਇਤਨਾ ਨੇੜੇ ਖਿਚ ਲਿਆ ਕਿ ਇਕ ਤਰ੍ਹਾਂ ਮੈਂ ਉਹਨਾਂ ਦੀ ਛਾਤੀ ਦੇ ਨਾਲ ਜਾ ਲਗੀ। ਮੈਂ ਤੇਜ਼ੀ ਨਾਲ ਉਠ ਕੇ ਬੈਠਦੇ ਹੋਏ ਦ੍ਰਿੜ ਆਵਾਜ਼ ਵਿਚ ਕਿਹਾ, "ਇਹ ਸਾਰਾ ਕੁਝ ਕੀ ਹੋ ਰਿਹਾ ਹੈ?"

ਇਤਨਾ ਕਹਿਣ ਤੋਂ ਬਾਅਦ ਉਸ ਵਲੋਂ ਬਿਜਲੀ ਡਿਗਣ ਦੇ ਸ਼ੱਕ ਨਾਲ ਚੁੱਪ ਰਹੀ। ਪਰ ਉਹ ਧੀਮੀ ਆਵਾਜ਼ ਵਿਚ ਬੋਲੇ, "ਚੰਗਾ ਠੀਕ ਹੈ, ਮੈਂ ਤੈਨੂੰ ਕੁਝ ਨਹੀਂ ਕਹਿੰਦਾ, ਹੁਣ ਸੌਂ ਜਾਹ। ਬੱਚੀ ਹੋ, ਅਜੇ ਤਕ ਕੁਝ ਜਾਣਦੀ ਨਹੀਂ, ਸਮਝਦੀ ਨਹੀਂ,

ਇਸੇ ਲਈ ਇਹ ਸਾਰਾ ਕੁਝ ਤੈਨੂੰ ਜ਼ਹਿਰ ਵਾਂਗ ਜਾਪਦਾ ਹੈ। ਮੈਂ ਵੀ ਇਸੇ ਲਈ ਜਬਰਦਸਤੀ ਨਹੀਂ ਕਰ ਰਿਹਾ ਪਰ ਕਦੋਂ ਤਕ ਇੰਜ ਅਨਜਾਣ ਬਣੀ ਰਹੇਂਗੀ ? ਪਤੀ ਕੀ ਹੁੰਦਾ ਹੈ—ਜੇ ਤੂੰ ਜਾਣਦੀ ਹੁੰਦੀ ਤਾਂ ਅਜੇਹਾ ਵਿਹਾਰ ਨਹੀਂ ਕਰਦੀ ਸਾਡੇ ਹਿੰਦੂਆਂ ਵਿਚ ਪਤੀ ਪਤਨੀ ਦਾ ਸੁਆਮੀ ਹੁੰਦਾ ਹੈ।''

ਉਸ ਦੀ ਗੱਲ ਟੋਕਦੇ ਹੋਏ ਮੈਂ ਕਿਹਾ, ''ਮੈਂ ਜਾਣਦੀ ਹਾਂ।''

ਉਹ ਹੱਸਿਆ, ''ਨਹੀਂ ਨਹੀਂ ਤੂੰ ਕੁਝ ਨਹੀਂ ਜਾਣਦੀ। ਸ਼ਾਸਤਰਾਂ ਵਿਚ ਲਿਖਿਆ ਹੈ, ਜਨਮ-ਜਨਮਾਂਤਰ ਤਕ ਪਤੀ ਤੋਂ ਸਿਵਾ ਪਤਨੀ ਲਈ ਹੋਰ ਕੋਈ ਸਥਾਨ ਨਹੀਂ।''

ਮੈਂ ਮੂੰਹ ਨਹੀਂ ਖੋਲਿਆ।

ਉਹ ਕਹਿੰਦੇ ਚਲੇ ਜਾ ਰਹੇ ਸੀ, ''ਕਿਉਂਕਿ ਤੂੰ ਬੱਚੀ ਹੈ ਇਸ ਲਈ ਤੈਨੂੰ ਕੁਝ ਨਹੀਂ ਕਹਿ ਰਿਹਾ ਹਾਂ, ਸਮਝੀ ? ਕਿੰਤੂ ਜੇ ਤੇਰਾ ਇਹੀ ਰਵਈਆ ਰਿਹਾ ਤੇ ਮੈਨੂੰ ਤੇਰੇ ਉਤੇ ਚਿੜ ਆ ਗਈ ਤਾਂ ਕੀ ਹਾਲ ਹੋਵੇਗਾ, ਜਾਣਦੀ ਏ ਨਾ ?

ਮੈਂ ਬੋਲੀ—ਕੀ ਹੋਵੇਗਾ ?

''ਤੈਨੂੰ ਰੋਟੀ ਨਹੀਂ ਦੇਵਾਂਗਾ, ਆਪਣੇ ਨਾਲ ਇਸ ਤਰ੍ਹਾਂ ਪਲੰਘ ਉਤੇ ਸੌਣ ਨਹੀਂ ਦਿਆਂਗਾ। ਘਰ ਦੇ ਸਾਰੇ ਜੀਆਂ ਦੇ ਖਾ ਲੈਣ ਤੋਂ ਬਾਅਦ ਉਹਨਾਂ ਦੀ ਜੂਠ ਖਾ ਕੇ ਨੌਕਰਾਣੀਆਂ ਦੀ ਤਰ੍ਹਾਂ ਇਥੇ ਪਈ ਰਹੇਂਗੀ। ਕੋਈ ਨਹੀਂ ਸੁਣੇਗਾ।

ਉਹ ਆਪਣਾ ਮੂੰਹ ਮੇਰੇ ਮੂੰਹ ਦੇ ਨੇੜੇ ਲਿਆ ਕੇ ਮੈਨੂੰ ਮਨਾਉਣ ਲਗੇ।

ਮੈਂ ਦੂਸਰੇ ਪਾਸੇ ਮੂੰਹ ਕਰਦਿਆਂ ਪੁੱਛਿਆ, ''ਬਸ ਇਤਨਾ ਹੀ ?''

ਉਹ ਬੋਲੇ, ''ਹੁਣ ਮੇਰਾ ਤੇਰੇ ਉਤੇ ਸੋਲਾਂ ਆਨੇ ਅਧਿਕਾਰ ਹੈ। ਮੈਂ ਤੇਰੇ ਨਾਲ ਜੋ ਚਾਹਾਂ ਕਰ ਸਕਦਾ ਹਾਂ। ਇਸ ਲਈ ਮੈਨੂੰ ਕੋਈ ਕੁਝ ਨਹੀਂ ਕਹਿ ਸਕਦਾ। ਇਹ ਵੀ ਤੂੰ ਜਾਣਦੀ ਏਂ ?''

ਮੁਠੀ ਭਰ ਅੰਨ ਲਈ ਹੀ ਤਾਂ ਮੈਂ ਇਥੇ ਆਈ ਹਾਂ ਨਾ ? ਵੱਡੇ ਲੋਕਾਂ ਨਾਲ ਥੋੜਾ ਸੌਣ ਲਈ ? ਮੇਰਾ ਗਲਾ ਦਰਦ ਨਾਲ ਰੁਕਣ ਲਗਾ।

ਉਹ ਫਿਰ ਬੋਲਿਆ, ''ਸਿਰਫ਼ ਇਤਨਾ ਹੀ ਨਹੀਂ, ਜੇ ਚਾਹਵਾਂ ਤਾਂ ਅੱਜ ਹੀ ਤੈਨੂੰ ਘਰੋਂ ਕਢ ਕੇ ਦੂਸਰਾ ਵਿਆਹ ਕਰ ਸਕਦਾ ਹਾਂ। ਤੇਰੇ ਰਵਈਏ ਨੂੰ ਵੇਖ ਕੇ ਜੇ ਮੈਂ ਵੀ ਉਸੇ ਤਰ੍ਹਾਂ ਹੀ ਕੀਤਾ ਤਾਂ ਤੇਰੀ ਕੀ ਦਸ਼ਾ ਹੋਵੇਗੀ, ਇਕ ਵਾਰ ਵੀ ਸੋਚਿਆ ਹੈ ? ਤੇਰੀ ਸੌਕਣ ਰਾਣੀ ਬਣ ਕੇ ਪਲੰਘ ਉਤੇ ਬੈਠੇਗੀ ਤੇ ਤੂੰ ਨੌਕਰਾਣੀਆਂ ਵਾਂਗੂੰ ਬਰਾਂਡੇ ਵਿਚ ਪਈ ਹੋਵੇਗੀ। ਉਤੋਂ ਉਠਦੇ ਬਹਿੰਦੇ ਗਾਲੀ ਗਲੋਚ, ਤਾਹਨਾ-ਮੇਹਣਾ ਜਾਂ ਮਾਰ ਕੁਟਾਈ।''

ਮੈਂ ਕਿਹਾ, ''ਆਪਣੇ ਘਰ ਚਲੀ ਜਾਵਾਂਗੀ।''

ਉਹ ਹੱਸਿਆ ਤੇ ਨਾਲੇ ਕਹਿਣ ਲਗਾ, ''ਚਲੀ ਜਾਵੇਂਗੀ ਤਾਂ ਉਥੇ ਵੀ ਤਾਹਨੇ

ਹੀ ਸੁਣੇਂਗੀ। ਬਾਪ ਦੇ ਘਰ ਕੋਈ ਪੁੱਛ ਪ੍ਰਤੀਤ ਨਹੀਂ ਹੋਣ ਲਗੀ। ਉਥੇ ਹੀ ਸੌਂਦੇ ਬਹਿੰਦੇ ਸਭ ਦੁਤਕਾਰਨਗੇ। ਤਾਂ ਤੇਰਾ ਬਾਪੂ, ਤੰਗ ਆ ਕੇ ਤੈਨੂੰ ਇਥੇ ਹੀ ਇਕ ਦਿਨ ਛੱਡ ਜਾਵੇਗਾ।

ਸਾਰੇ ਸਰੀਰ ਨੂੰ ਜਿਵੇਂ ਸੂਈਆਂ ਵਿੰਨ ਰਹੀਆਂ ਹੋਣ—ਇਹ ਗੱਲਾਂ ਸੁਣਕੇ।

ਅਖੀਰ ਮੈਂ ਕਿਹਾ, "ਮੈਂ ਕਿਧਰੇ ਵੀ ਚਲੀ ਜਾਵਾਂਗੀ।"

"ਕਿਧਰੇ ਵੀ ਚਲੀ ਜਾਣ ਨਾਲ—ਕੀ ਸਮਝਨੀਏ ਬਚ ਜਾਏਂਗੀ ? ਦੂਜਾ ਵਿਆਹ ਤਾਂ ਤੂੰ ਕਰ ਨਹੀਂ ਸਕਦੀ ਕਿ ਅਰਾਮ ਨਾਲ ਰਹੇਂਗੀ। ਹਾਂ, ਜਦ ਤਕ ਰੂਪ ਅਤੇ ਜਵਾਨੀ ਹੈ, ਮੁਠੀ ਭਰ ਦਾਣੇ ਜ਼ਰੂਰ ਮਿਲਦੇ ਰਹਿਣਗੇ।"

ਇਹ ਕਿੰਨੀਆਂ ਲਚਰ ਅਤੇ ਗੰਦੀਆਂ ਗੱਲਾਂ ਹਨ। ਇਹ ਗੱਲਾਂ ਇਸਦੀ ਜ਼ਬਾਨ ਉਤੇ ਆਈਆ ਕਿਵੇਂ ? ਤੇ ਉਹ ਵੀ ਆਪਣੀ ਪਤਨੀ ਦੇ ਲਈ ? ਘ੍ਰਿਣਾ ਨਾਲ ਹੈਰਾਨ ਅਤੇ ਪਰੇਸ਼ਾਨ ਮੈਂ ਚੁਪ ਚਾਪ ਲੇਟੀ ਰਹੀ। ਉਹ ਫਿਰ ਮੇਰਾ ਹੱਥ ਫੜ ਕੇ ਬੋਲੇ, "ਅੱਛੇ ਬੱਚਿਆਂ ਦੀ ਤਰ੍ਹਾਂ ਰਹੋ, ਪਰ ਬਾਲ-ਬੁਧਿ ਛੋੜੋ" ਕਹਿੰਦੇ ਕਹਿੰਦੇ ਉਹਨਾਂ ਨੇ ਫਿਰ ਮੈਨੂੰ ਜ਼ੋਰ ਦੀ ਜਕੜ ਕੇ ਚੁੰਮ ਲਿਆ...। ਮਨੁੱਖ ਦੇ ਸਹਿਣ ਦੀ ਵੀ ਇਕ ਸੀਮਾ ਹੁੰਦੀ ਏ। ਹੁਣ ਮੈਂ ਚੁਪ ਨਹੀਂ ਰਹਿ ਸਕੀ। ਆਪਣਾ ਪੂਰਾ ਜ਼ੋਰ ਲਗਾ ਕੇ ਛੁਡਾਉਂਦੇ ਹੋਈ ਮੈਂ ਕਹਿਣ ਲਗੀ, "ਛੋੜ ਦੇ ਮੈਨੂੰ ਨਹੀਂ ਤਾਂ ਹੁਣੇ ਸ਼ੋਰ ਪਾ ਦਿਆਂਗੀ।"

ਆਪਣੀ ਛਾਤੀ ਉਤੇ ਉਸੇ ਤਰ੍ਹਾਂ ਚਿਪਟਾਏ ਉਹ ਬੋਲੇ, "ਹਜ਼ਾਰ ਵਾਰ ਸ਼ੋਰ ਮਚਾਓ ਇਥੇ ਕੌਣ ਸੁਣੇਗਾ ? ਉਲਟਾ ਸਵੇਰੇ ਸਭ ਗੱਲਾਂ ਕਰਨਗੇ, ਮਖੌਲ ਕਰਨਗੇ"।

ਉਸ ਦਾ ਮੂੰਹ ਹੌਲੀ ਹੌਲੀ ਮੇਰੇ ਮੂੰਹ ਦੇ ਕੋਲ ਆਇਆ। ਹੁਣ ਨਹੀਂ ਸਹਿ ਸਕੀ। ਖੂਬ ਜ਼ੋਰ ਨਾਲ ਉਹਦਾ ਹੱਥ ਝਟਕ ਕੇ ਬਾਹਰ ਨਿਕਲ ਆਈ। ਬਰਾਂਡੇ ਦੇ ਥਲੇ ਇਕ ਪੱਕੀ ਖੂਹੀ ਸੀ। ਆਪਣੇ ਪਿਛੇ ਉਸ ਨੂੰ ਆਉਂਦੇ ਵੇਖ ਮੈਂ ਖੂਹੀ ਉਤੇ ਖਲੋ ਗਈ ਤੇ ਕਿਹਾ, "ਜੇ ਮੇਰੇ ਨਾਲ ਫਿਰ ਉਸੇ ਤਰ੍ਹਾਂ ਕੀਤਾ ਤਾਂ ਯਾਦ ਰੱਖ ਖੂਹੀ ਵਿਚ ਛਾਲ ਮਾਰ ਦਿਆਂਗੀ।"

ਡਰ ਦੇ ਮਾਰੇ ਉਹ ਬਰਾਂਡੇ ਤੋਂ ਥਲੇ ਨਹੀਂ ਉਤਰਿਆ। ਉਥੋਂ ਹੀ ਗੁੱਸੇ ਵਿਚ ਗਰਜਣ ਲਗਾ, "ਠਹਿਰ ਤੈਨੂੰ ਠੀਕ ਕਰਦਾ"। ਉਸ ਦੇ ਬਾਅਦ ਕਮਰੇ ਵਿਚ ਜਾ ਕੇ ਫਟਾਕ, ਨਾਲ ਦਰਵਾਜ਼ਾ ਬੰਦ ਕਰ ਲਿਆ।

ਪਿਛਵਾੜੇ ਵਾਲੇ ਬਗੀਚੇ ਵਿਚ ਹਨੇਰਾ ਜਿਵੇਂ ਕੰਨ ਲਗਾ ਕੇ ਸਭ ਸੁਣ ਰਿਹਾ ਸੀ। ਡਰ ਨਾਲ ਮੇਰਾ ਸਰੀਰ ਪੱਤੇ ਦੀ ਤਰ੍ਹਾਂ ਕੰਬ ਰਿਹਾ ਸੀ। ਸਿਰ ਦੇ ਉਤੋਂ ਇਕ ਉਲੂ ਅਜੀਬ ਜੇਹਾ ਕੁਝ ਬੋਲਕੇ ਲੰਘ ਗਿਆ। ਮੈਂ ਉਥੇ ਹੀ ਕਠਪੁਤਲੀ ਬਣੀ ਖੜੀ ਸੋਚਦੀ ਰਹੀ—ਨਹੀਂ, ਜ਼ਿੰਦਗੀ ਭਰ ਮੇਰੀ ਇਹਦੇ ਨਾਲ ਨਹੀਂ ਨਿਭੇਗੀ। ਕੋਸ਼ਿਸ਼ ਕਰਨਾ ਬੇਕਾਰ ਹੈ।

ਸਰਦੀ ਆ ਗਈ ਸੀ। ਫੈਲੇ ਹੋਏ ਖੇਤਾਂ ਦੇ ਚਾਰੋ ਪਾਸਿਉਂ ਕਈ ਰਸਤੇ ਬਣ ਗਏ ਸੀ। ਬਹੁਤ ਥਾਵਾਂ ਉਤੇ ਧਾਨ ਪੱਕ ਗਿਆ ਸੀ। ਪਕੇ ਧਾਨ ਦੀ ਸੁਗੰਧੀ ਮਾਨੋ ਸਭ ਜਗਾਹ ਫੈਲ ਰਹੀ ਸੀ। ਚਾਰ ਪੰਜ ਦਿਨ ਬੀਤ ਗਏ। ਇਸ ਦੌਰਾਨ ਉਸ ਦਿਨ ਤੋਂ ਬਾਅਦ ਮੇਰੇ ਪਤੀ ਨੇ ਮੈਨੂੰ ਕੁਝ ਨਹੀਂ ਕਿਹਾ। ਸੌਰਭੀ ਨਾਲ ਹੀ ਅੱਜ ਕਲ ਉਹਨਾਂ ਦੀ ਜ਼ਿਆਦਾ ਗੱਲਬਾਤ ਹੁੰਦੀ ਹੈ। ਜਾਣ ਬੁਝ ਕੇ, ਮੈਨੂੰ ਦਿਖਾ ਦਿਖਾਕੇ। ਇਸ ਘਰ ਵਿਚ ਮੈਂ ਵੀ ਹਾਂ, ਸ਼ਾਇਦ ਉਹ ਭੁੱਲ ਗਏ ਹਨ। ਮੈਂ ਵੀ ਖੂਬ ਸਾਵਧਾਨੀ ਨਾਲ ਰਹਿ ਰਹੀ ਹਾਂ। ਰਾਤ ਨੂੰ ਨਟੋ ਨੂੰ ਲੈ ਕੇ ਮੈਂ ਦੂਸਰੇ ਕਮਰੇ ਵਿਚ ਸੌਂਦੀ ਹਾਂ। ਖਾ ਚੁੱਕਣ ਤੋਂ ਬਾਅਦ ਮੈਨੂੰ ਕੋਈ ਪਤੀ ਦੇ ਕਮਰੇ ਵਲ ਜਾਣ ਲਈ, ਬੁਲਾਉਣ ਕੋਈ ਨਹੀਂ ਆਉਂਦਾ ਸੀ। ਫਿਰ ਵੀ ਡਰ ਬਣਿਆ ਰਹਿੰਦਾ ਸੀ ਕਿ ਕਿਧਰੇ ਉਹ ਇਸ ਕਮਰੇ ਵਿਚ ਨਾ ਆ ਜਾਣ। ਇਸ ਲਈ ਸੌਣ ਤੋਂ ਪਹਿਲਾਂ ਮੈਂ ਬੂਹੇ ਦੀ ਕੁੰਡੀ ਅੰਦਰੋਂ ਬੰਦ ਕਰ ਲੈਂਦੀ ਹਾਂ। ਰਾਤ ਨੂੰ ਕਦੀ ਕਦਾਈ ਨੀਂਦ ਖੁਲ੍ਹ ਜਾਣ ਨਾਲ ਪਤੀ ਤੇ ਉਸ ਨੌਕਰਾਣੀ ਦੀ ਆਵਾਜ਼ ਸੁਣਾਈ ਦੇਂਦੀ ਹੈ। ਉਹਨਾਂ ਦੀਆਂ ਗੱਲਾਂ ਗੁਲੇਲ ਦੀ ਤਰ੍ਹਾਂ ਕੰਨ ਵਿਚ ਆ ਕੇ ਵਜਦੀਆਂ ਹਨ। ਸੋਚਦੀ ਹਾਂ, ਜਾ ਕੇ ਸਾਰਿਆਂ ਨੂੰ ਉਠਾ ਦੇਵਾਂ ਕਿ ਵੇਖੋ ਕੀ ਹੋ ਰਿਹਾ ਹੈ। ਫਿਰ ਮਨ ਵਿਚ ਆਉਂਦਾ ਹੈ ਕਰਨ ਦਿਓ ਜੋ ਉਹਨੂੰ ਚੰਗਾ ਲਗਦਾ ਹੈ, ਮੇਰਾ ਵਿਚ ਭਲਾ ਕੀ ਜਾਂਦਾ ਹੈ ?

ਮੇਰੀ ਸਵੇਰ ਸੱਸ ਦੀ ਸੇਵਾ ਵਿਚ ਬੀਤ ਜਾਂਦੀ ਹੈ। ਇਕ ਦਿਨ ਮੈਂ ਨਹਾ ਧੋ ਕੇ ਪੂਜਾ ਪਾਠ ਵਿਚ ਚੰਦਨ ਪੀਸ ਰਹੀ ਸੀ ਤਾਂ ਸੱਸ ਨੇ ਆ ਕੇ ਕਿਹਾ, "ਬਹੂ ! ਭੰਡਾਰ ਘਰ ਦੀਆਂ ਚਾਬੀਆਂ ਹੁਣ ਤੂੰ ਆਪਣੇ ਕੋਲ ਰੱਖ, ਮੈਨੂੰ ਲੈਣ-ਦੇਣ ਵਿਚ ਦਿਕਤ ਹੁੰਦੀ ਹੈ।"

ਮੈਂ ਹੌਲੀ ਹੌਲੀ ਬੋਲੀ, "ਕੀ ਮੈਂ ਸੰਭਾਲ ਸਕਾਂਗੀ ?"

ਉਹ ਹਮੇਸ਼ਾਂ ਘਟ ਬੋਲਦੀ ਹੈ। ਕਹਿਣ ਲਗੀ, "ਨਹੀਂ ਤਾਂ ਹੋਰ ਕੌਣ ਸੰਭਾਲੇਗਾ ?" ਭਗਵਾਨ ਦੀ ਪੂਜਾ ਤੋਂ ਮੈਨੂੰ ਪਲ ਭਰ ਦੀ ਫੁਰਸਤ ਨਹੀਂ ਮਿਲਦੀ। ਇਹ ਚਾਬੀਆਂ ਤੇਰੇ ਸਿਵਾਏ ਮੈਂ ਕਿਸੇ ਹੋਰ ਨੂੰ ਨਹੀਂ ਦੇ ਸਕਦੀ।"

ਦਿਲ ਤਾਂ ਨਹੀਂ ਕਰਦਾ ਸੀ ਕਿ ਚਾਬੀਆਂ ਫੜਾਂ—ਪਰ ਸੱਸ ਦੀ ਗੱਲ ਟਾਲ ਨਹੀਂ ਸਕੀ। ਉਸ ਤੋਂ ਚਾਬੀਆਂ ਫੜ ਲਈਆਂ। ਉਸ ਦਿਨ ਤੋਂ ਮੇਰਾ ਇਕ ਕੰਮ ਹੋਰ ਵਧ ਗਿਆ। ਸੋਚਿਆ, ਇਸ ਤਰ੍ਹਾਂ ਦੇ ਕੰਮਾਂ ਵਿਚ ਜਿਤਨਾ ਵੀ ਆਪਣੇ ਆਪ ਨੂੰ ਭੁਲਾ ਸਕਾਂ, ਚੰਗਾ ਹੈ। ਜਲਦੀ ਹੀ ਦੂਸਰੇ ਕੰਮ ਖਤਮ ਕਰਕੇ ਚਾਬੀ ਲੈ ਕੇ ਭੰਡਾਰ ਖੋਲਿਆ। ਸੌਰਭੀ ਦਰਵਾਜ਼ੇ ਉਤੇ ਖੜੀ ਸੀ। ਮੈਨੂੰ ਵੇਖ ਕੇ ਮਨ-ਹੀ-ਮਨ ਬੁੜਬੁੜਉਂਦੀ ਹੋਈ ਉਥੋਂ ਚਲੀ ਗਈ।

ਉਹ ਖੂਬ ਵੱਡਾ ਕਮਰਾ ਸੀ। ਪਰ ਅੰਦਰ ਸਮਾਨ ਇਤਨਾ ਸੀ ਕਿ ਪੈਰ ਰੱਖਣ ਦੀ ਵੀ ਜਗਾਹ ਨਹੀਂ ਸੀ। ਕੀ ਕਿਥੇ ਪਿਆ ਹੈ, ਸਿਰਫ ਇਹ ਵੇਖਣ ਵਿਚ ਹੀ ਮੈਨੂੰ

ਘੰਟਾ ਲਗ ਗਿਆ । ਸਾਰੀਆਂ ਚੀਜ਼ਾਂ ਥਲੇ ਲਾਹ ਕੇ ਦੁਬਾਰਾ ਸਜਾਉਣ ਹੀ ਲਗੀ ਸੀ ਕਿ ਮਾਂ ਚੰਪਾ ਨੌਕਰਾਣੀ ਨੇ ਆ ਕੇ ਕਿਹਾ, "ਬਹੂ ਰਾਣੀ ! ਰਸੋਈ ਘਰ ਲਈ ਸਮਾਨ ਦਿਉ । ਮਹਾਂਰਾਜ ਕਦੋਂ ਦਾ ਖਲੋਤਾ ਹੈ ।"

ਇਹਨਾਂ ਦਿਨਾਂ ਵਿਚ ਦੇਖ ਸੁਣ ਕੇ ਜੋ ਕੁਝ ਵੀ ਪਤਾ ਲਗਾ ਸੀ, ਉਸ ਦੇ ਆਧਾਰ 'ਤੇ ਸਾਰੀਆਂ ਚੀਜ਼ਾਂ ਟੋਕਰੀ ਵਿਚ ਸਜਾ ਕੇ ਮਾਂ ਚੰਪਾ ਦੇ ਹੱਥੀਂ ਰਸੋਈ ਘਰ ਵਿਚ ਤਿਜਵਾ ਦਿੱਤੀਆਂ । ਫਿਰ ਤੋਂ ਸਮਾਨ ਸਜਾਣ ਦੀ ਗੱਲ ਸੋਚ ਹੀ ਰਹੀ ਸਾਂ ਕਿ ਯਾਦ ਆਇਆ—ਨਟੋ ਨੇ ਤਾਂ ਅਜੇ ਤਕ ਦੁੱਧ ਹੀ ਨਹੀਂ ਪੀਤਾ । ਕਮਰੇ ਤੋਂ ਬਾਹਰ ਆ ਕੇ ਤਾਲਾ ਲਗਾਇਆ ਮਿੱਟੀ ਦੇ, ਇਕ ਟੁੱਟੇ ਹੋਏ ਘੋੜੇ ਉਤੇ ਬੈਠਾ ਨਟੋ ਖੇਲ ਰਿਹਾ ਸੀ । ਮੈਨੂੰ ਵੇਖ ਕੇ ਮੇਰੇ ਕੋਲ ਆਇਆ ਤੇ ਕਹਿਣ ਲਗਾ, "ਨਵੀਂ ਮਾਂ, ਮੈਨੂੰ ਇਕ ਅੱਛਾ ਘੋੜਾ ਲੈ ਦੇ ਨਾ !"

ਮੈਂ ਕਿਹਾ, "ਅੱਛਾ ਲੈ ਦੇਵਾਂਗੀ, ਤੂੰ ਤਾਂ ਰਾਜਾ ਬੇਟਾ ਹੈਂ, ਆ ਦੁੱਧ ਪੀ ਲੈ ।"

"ਲੈ ਦੇਵੇਂਗੀ ਨਾ ?" ਸੱਚ ਬੋਲ, ਮੇਰੀ ਸਹੁੰ ਚੁੱਕ ਖਾਂ ?"

ਮੈਂ ਕਿਹਾ, "ਲੈ ਦੇਵਾਂਗੀ ਬਾਬਾ, ਆਉ ਵੀ ।"

ਆਪਣੇ ਕਮਰੇ ਵਿਚ ਬੈਠੀ ਨਟੋ ਨੂੰ ਦੁੱਧ ਪਿਲਾ ਰਹੀ ਸੀ ਤਦੇ ਰਸੋਈ ਘਰ ਵਿਚ ਸੌਰਭੀ ਦੀ ਆਵਾਜ਼ ਸੁਣਾਈ ਦਿੱਤੀ—ਇਹ ਸਭ ਕੀ ਏ ? ਦਾਲ-ਚਾਵਲ ਉਂਗਲਾਂ ਦੇ ਪੋਟਿਆਂ 'ਤੇ ਗਿਣੇ ਜਾ ਸਕਦੇ ਹਨ । ਆਲੂ ਨਹੀਂ, ਪਿਆਜ਼ ਨਹੀਂ । ਕੀ ਸਾਡੇ ਮਾਲਕ ਇਸ ਤਰ੍ਹਾਂ ਦੀ ਰੋਟੀ ਖਾਣਗੇ । ਆਉਂਦੀਆਂ ਵੀ ਨੇ ਤਾਂ ਕਿਹੋ ਜੇਹੇ ਘਰਾਂ ਦੀਆਂ । ਜੇ ਸਮਾਨ ਦੇਣਾ ਨਹੀਂ ਆਉਂਦਾ ਤਾਂ ਲਕ ਨਾਲ ਚਾਬੀਆਂ ਲਮਕਾ ਕੇ ਤੁਰਨ ਦਾ ਕੀ ਸ਼ੌਕ ਏ ?

ਇਤਨਾ ਅਪਮਾਨ ! ਇਤਨੇ ਲੋਕਾਂ ਦੇ ਸਾਹਮਣੇ, ਉਹ ਵੀ ਨੌਕਰਾਣੀ ਦੇ ਮੂੰਹ ਤੋਂ ! ਦਿਲ ਕੀਤਾ ਇਸੇ ਘੜੀ ਇਸ ਨੂੰ ਘਰ ਤੋਂ ਬਾਹਰ ਕੱਢ ਦਿਆਂ ਪਰ ਮੇਰੇ ਕੋਲ ਕੋਈ ਤਰੀਕਾ ਵੀ ਤਾਂ ਨਹੀਂ ਸੀ । ਚੁਪ ਚਾਪ ਬੈਠੀ ਉਥੇ ਹੀ ਆਪਣੇ ਗੁੱਸੇ ਵਿਚ ਭੁੱਜਦੀ ਰਹੀ ।

ਨਟੋ ਬੋਲਿਆ, ਨਵੀਂ ਮਾਂ ! ਇਹ ਸੌਰਭੀ ਬਹੁਤ ਝਗੜਾਲੂ ਹੈ, ਹੈ ਨਾ ?

ਚੋਰ ਦੀ ਸਾਹ ਲੈਂਦੀ ਹੋਈ ਮੈਂ ਬੋਲੀ, "ਹਾਂ ਚਲ ਤੂੰ ਪੀ ਲੈ" ।

## 17

ਸਰਦੀਆਂ ਦੀ ਕੋਸੀ ਧੁੱਪ ਮਕਾਨ ਦੀ ਆੜ ਵਿਚ ਤਿਰਛੀ ਹੋ ਕੇ ਦੂਰ ਤਕ ਫੈਲੀ ਹੋਈ ਸੀ । ਦੁਪਹਿਰ ਨੂੰ ਖਾ-ਪੀ ਲੈਣ ਤੋਂ ਬਾਅਦ ਸਾਰੇ ਲੋਕ ਇਧਰ ਉਧਰ ਪਏ ਸੌਂ ਰਹੇ ਸੀ । ਆਪਣੇ ਕਮਰੇ ਵਿਚ ਮੈਂ ਜ਼ਰਾ ਵੀ ਸੌਂ ਨਹੀਂ ਸਕੀ । ਇਕ ਦਮ

ਬਾਹਰ ਕਿਸੇ ਦੇ ਪੈਰਾਂ ਦੀ ਆਹਟ ਸੁਣਾਈ ਦਿੱਤੀ । ਦਰਵਾਜ਼ੇ ਵਲ ਵੇਖਿਆ—ਪਤੀ ਦੇਵ ਸਨ ।

ਸਿਰ ਉਤੇ ਚੁੰਨੀ ਕਰਕੇ, ਆਪਣੇ ਆਪ ਨੂੰ ਠੀਕ ਠਾਕ ਕਰਕੇ ਮੈਂ ਝਟ ਪਟ ਉਠ ਬੈਠੀ । ਕਮਰੇ ਵਿਚ ਆ ਕੇ ਉਹਨਾਂ ਕਿਹਾ, "ਉਹ ਚਾਬੀਆਂ ਦੇਵੀਂ ।"

ਮੈਂ ਪੁੱਛਿਆ, "ਕੇਹੜੀਆਂ ਚਾਬੀਆਂ ?"

ਉਹਨਾਂ ਕਿਹਾ, "ਭੰਡਾਰ-ਘਰ ਦੀਆਂ ਚਾਬੀਆਂ ।"

"ਕੀ ਕਰੋਗੇ" ?

ਗੁੱਸੇ ਵਿਚ ਆ ਕੇ ਕਹਿਣ ਲਗੇ, "ਕੀ ਕਰਾਂਗਾ, ਕਿਉਂ ?" ਤੈਨੂੰ ਇਤਨਾ ਜਮਾ ਖਰਚ ਜਾਨਣ ਦੀ ਕੀ ਲੋੜ ਹੈ, ਦਸ ਜ਼ਰਾ ।"

"ਮਾਂ ਨੇ ਚਾਬੀਆਂ ਕਿਸੇ ਹੋਰ ਨੂੰ ਨਾ ਦੇਣ ਦੀ ਮੈਨੂੰ ਹਦਾਇਤ ਕੀਤੀ ਸੀ ।"

"ਅੱਛਾ ਇਹ ਗੱਲ ਬਾਅਦ ਵਿਚ ਸੁਣਾਂਗਾ, ਪਹਿਲੇ ਤੂੰ ਚਾਬੀਆਂ ਦੇਹ ।"

ਮੈਂ ਗੁੱਸੇ ਵਿਚ ਚਾਬੀਆਂ ਦਾ ਗੁੱਛਾ ਪਟਕਾ ਮਾਰਿਆ ਤੇ ਬਿਸਤਰੇ ਉਤੇ ਮੂੰਹ ਦੇ ਭਾਰ ਲੇਟ ਗਈ । ਚਾਬੀਆਂ ਚੁੱਕ ਕੇ ਉਹ ਉਸ ਕਮਰੇ ਤੋਂ ਬਾਹਰ ਚਲੇ ਗਏ । ਮੈਨੂੰ ਇੰਜ ਲਗਾ, ਇਹ ਸਭ ਸੌਰਭੀ ਦੀ ਕਰਤੂਤ ਹੈ । ਮੇਰੇ ਕੋਲ ਘਰ ਦੀ ਇਕ ਏਡੀ ਵੱਡੀ ਚੀਜ਼ ਰਹੇ, ਸ਼ਾਇਦ ਉਹ ਨਹੀਂ ਚਾਹੁੰਦੀ । ਇਸ ਘਰ ਵਿਚ ਉਸ ਦਾ ਮੇਰੇ ਤੋਂ ਵਧ ਅਧਿਕਾਰ ਹੈ । ਇਹ ਗੱਲ ਮੈਂ ਜਦੋਂ ਦੀ ਆਈ ਹਾਂ, ਉਦੋਂ ਦੀ ਦੇਖ ਰਹੀ ਹਾਂ । ਉਹ ਹਰ ਗੱਲ ਵਿਚ ਮੈਨੂੰ ਨੀਂਵੀ ਦਿਖਾਉਣ ਦੀ ਕੋਸ਼ਿਸ਼ ਕਰਦੀ ਹੈ । ਪਰ ਉਸ ਦਾ ਮੇਰੇ ਉਤੇ ਇਤਨਾ ਗੁੱਸਾ ਕਿਉਂ ਹੈ ? ਮੈਂ ਤਾਂ ਉਸ ਦਾ ਕੁਝ ਵੀ ਨਹੀਂ ਵਿਗਾੜਿਆ ? ਉਹ ਹਰ ਵੇਲੇ ਬੈਠਦੀ ਉਠਦੀ ਮੇਰਾ ਅਪਮਾਨ ਕਰਦੀ ਰਹਿੰਦੀ ਹੈ । ਮਨ ਵਿਚ ਆਇਆ ਇਹ ਗੱਲ ਸੱਸ ਨੂੰ ਦੱਸ ਦੇਵਾਂ—ਫਿਰ ਸੋਚਿਆ ਰਹਿਣ ਦੇਂਦੀ ਹਾਂ । ਉਸ ਵਰਗੀ ਸ਼ਾਂਤ ਇਸਤ੍ਰੀ ਨੂੰ ਇਸ ਜੰਜਾਲ ਵਿਚ ਘਸੀਟ ਕੇ ਦੁੱਖ ਦੇਣ ਦੀ ਲੋੜ ਨਹੀਂ । ਉਹਨੂੰ ਆਪੇ ਪਤਾ ਲਗੇ ਤਾਂ ਲਗ ਜਾਵੇ । ਮੈਨੂੰ ਤਾਂ ਵਿਆਹ ਵਾਲੇ ਦਿਨ ਤੋਂ ਹੀ ਪਤਾ ਲਗ ਗਿਆ ਸੀ ਕਿ ਮੇਰੇ ਕਰਮ ਮਾੜੇ ਹਨ, ਕੀ ਇਹ ਗੱਲ ਦਸਣ ਨਾਲ ਉਹ ਸੁਧਰ ਜਾਣਗੇ ?"

ਮਾਂ ਚੰਪਾ ਨੇ ਆ ਕੇ ਕਿਹਾ, "ਬਹੂ ਰਾਣੀ ! ਦੀਵੇ ਜਲ ਗਏ ਹਨ, ਕੀ ਭੰਡਾਰ ਘਰ ਨਹੀਂ ਖੋਲੇਂਗੀ ?

"ਚਾਬੀ ਮੇਰੇ ਕੋਲ ਨਹੀਂ, ਤੂੰ ਜਾਹ" ਮੈਂ ਕਿਹਾ ।

ਇਹ ਗੱਲ ਸੁਣ ਕੇ ਜਿਵੇਂ ਉਹ ਅਸਮਾਨ ਤੋਂ ਡਿਗ ਪਈ ਹੋਵੇ—

"ਤੇਰੇ ਕੋਲ ਨਹੀਂ ਤਾਂ ਹੋਰ ਕਿਸ ਦੇ ਕੋਲ ਹਨ ?"

"ਮੈਨੂੰ ਨਹੀਂ ਪਤਾ" ਮੈਂ ਚਿੜਕੇ ਕਿਹਾ ।

ਬਾਹਰੋਂ ਸੌਰਭੀ ਦੀ ਆਵਾਜ਼ ਆਈ, "ਓ ਚੰਪਾ ਮਾਂ, ਇਧਰ ਆ" ।

ਆਖਰ ਗੱਲ ਕੀ ਸੀ ਚੰਪਾ ਮਾਂ ਨੂੰ ਸਮਝ ਨਹੀਂ ਆਈ। ਝੱਲਿਆਂ ਵਾਂਗ ਉਹ ਕੁਝ ਦੇਰ ਮੈਨੂੰ ਵੇਖਦੀ ਹੋਈ ਕਮਰੇ ਤੋਂ ਬਾਹਰ ਚਲੀ ਗਈ।

ਬਾਹਰੋਂ ਭੰਡਾਰ ਘਰ ਖੁਲਣ ਦੀ ਆਵਾਜ਼ ਮੇਰੇ ਕੰਨਾਂ ਵਿਚ ਸੂਈ ਦੀ ਨੋਕ ਵਾਂਗ ਚੁੱਭ ਰਹੀ ਸੀ।

## 18

ਸ਼ਾਮ ਨੂੰ ਨਟੋ ਇਧਰ ਉਧਰ ਬਾਹਰ ਘੁੰਮ ਰਿਹਾ ਸੀ, ਦੌੜਦਾ ਹੋਇਆ ਮੈਨੂੰ ਆ ਕੇ ਕਹਿਣ ਲਗਾ, "ਨਵੀਂ ਮਾਂ ਪਿਤਾ ਜੀ ਨੂੰ ਖੂਬ ਬੁਖਾਰ ਹੋ ਗਿਆ ਹੈ, ਉਹ ਬਰਾਂਡੇ ਵਿਚ ਕੰਬ ਰਹੇ ਹਨ।"

ਅੱਜ ਦੁਪਹਿਰ ਨੂੰ ਤਾਂ ਕੁਝ ਨਹੀਂ ਸੀ। ਥੋੜ੍ਹੀ ਹੀ ਦੇਰ ਵਿਚ ਇਹ ਬੁਖਾਰ ਕਿਵੇਂ ਚੜ ਗਿਆ?

ਪੁੱਛਿਆ, "ਕਿਉਂ ਓਇ ਸੱਚ ਕਹਿ ਰਿਹੈਂ?"

"ਹਾਂ ਸੱਚੀ! ਤੂੰ ਚਲ ਕੇ ਵੇਖ ਲੈ।"

"ਮਾਂ ਕਿਥੇ ਹੈ" ਮੈਂ ਪੁੱਛਿਆ।

"ਉਹ ਤਾਂ ਦੂਸਰੇ ਵੇਹੜੇ ਪੂਜਾ ਘਰ ਵਿਚ ਹੈ।"

ਸ਼ਾਮ ਹੋਣ ਲਗੀ ਸੀ। ਸੌਣ ਦੇ ਕਮਰੇ ਦੇ ਪਿਛਵਾੜੇ ਉਹ ਬਰਾਂਡੇ ਵਿਚ ਕੁਰਸੀ ਉਤੇ ਬੈਠੇ ਸਨ। ਸ਼ਾਇਦ ਅੱਖਾਂ ਬੰਦ ਕਰਕੇ, ਮੈਂ ਦਬੇ ਪੈਰੀਂ ਉਸ ਦੇ ਕੋਲ ਜਾ ਖਲੋਤੀ।

ਅੱਖਾਂ ਖੋਲੇ, ਬਗੈਰ ਹੀ ਉਹਨਾਂ ਪੁੱਛਿਆ, "ਕੌਣ"?

ਸਰੀਰ ਉਤੇ ਹੱਥ ਰੱਖ ਕੇ ਵੇਖਿਆ—ਅੱਗ ਦੀ ਤਰ੍ਹਾਂ ਗਰਮ ਸੀ।

"ਚਲੋ ਕਮਰੇ ਵਿਚ ਚਲੀਏ"—ਮੈਂ ਕਿਹਾ।

ਉਹਨਾਂ ਦੇ ਸੌਣ ਦੇ ਕਮਰੇ ਵਿਚ ਬਿਸਤਰਾ ਵਿਛਾ ਦਿੱਤਾ। ਉਹ ਚੁਪ ਚਾਪ ਲੇਟ ਗਏ। ਮੈਂ ਕਮਰੇ ਦਾ ਦਰਵਾਜ਼ਾ ਭੀੜ ਕੇ ਬਾਹਰ ਆ ਗਈ।

ਚੰਪਾ ਮਾਂ ਨੂੰ ਕਿਹਾ "ਜਾਹ ਮਾਂ ਨੂੰ ਬੁਲਾ ਲਿਆ"।

ਦੂਸਰੇ ਵੇਹੜੇ ਵਿਚੋਂ ਚੰਪਾ ਮਾਂ ਵਾਪਸ ਮੁੜ ਆਈ ਤੇ ਦੱਸਿਆ—"ਮਾਲਕਣ ਪੂਜਾ ਘਰ ਵਿਚ ਹੈ। ਦਰਵਾਜ਼ਾ ਅੰਦਰੋਂ ਬੰਦ ਹੈ"।

"ਸੌਰਭੀ ਕਿਥੇ ਹੈ?"

"ਪਤਾ ਨਹੀਂ ਮਾਲਕਣ! ਉਹ ਸਵੇਰ ਦੀ ਕਿਥੇ ਗਈ ਹੈ?"

ਤੇਜ਼ ਬੁਖਾਰ ਨਾਲ ਉਹ ਬੇਚੈਨ ਹੋ ਰਹੇ ਸੀ। ਮੈਨੂੰ ਉਹਨਾਂ ਦੀ ਬੇਚੈਨੀ ਦਾ ਪਤਾ

ਬਾਹਰ ਤਕ ਲਗ ਰਿਹਾ ਸੀ। ਮੈਂ ਉਹਨਾਂ ਦੇ ਕੋਲ ਜਾ ਬੈਠੀ। ਪੁੱਛਿਆ—"ਸਿਰ ਵਿਚ ਦਰਦ ਹੈ, ਦਬਾ ਦਿਆਂ ?"

ਕਰਵਟ ਲੈਂਦੇ ਹੋਏ ਬੋਲੇ, "ਨਹੀਂ ਰਹਿਣ ਦੇ"।

ਕੁਝ ਹੋਰ ਸਮਾਂ ਬੀਤ ਗਿਆ।

ਫਿਰ ਉਹਨਾਂ ਨੂੰ ਉਸੇ ਤਰ੍ਹਾਂ ਬੇਚੈਨ ਵੇਖਕੇ ਪੁਛਿਆ, "ਕੀ ਬਹੁਤ ਤਕਲੀਫ਼ ਹੈ ?"

"ਊਂ....ਊਂ...ਨਹੀਂ, ਕੁਝ ਨਹੀਂ।"

ਨੀਂਦ ਵਿਚ ਉਹਨਾਂ ਦਾ ਹੱਥ ਮੇਰੀ ਗੋਦ ਵਿਚ ਆ ਪਿਆ। ਮੈਂ ਖਿਸਕੀ ਨਹੀਂ। ਚੁਪ ਚਾਪ ਬੈਠੀ ਰਹੀ। ਬਿਸਤਰੇ ਤੋਂ ਆਪਣਾ ਸਿਰ ਚੁੱਕ ਕੇ ਉਸ ਨੇ ਪੁੱਛਿਆ, "ਸਤੀ ਸਤੀ ਕੀ ਚਲੀ ਗਈ ?"

ਉਸ ਦੇ ਮੂੰਹ ਦੇ ਨਾਲ ਥੋੜ੍ਹਾ ਝੁਕ ਕੇ ਮੈਂ ਪੁੱਛਿਆ—"ਕੀ"।

"ਸੌਰਭੀ ਕਿਥੇ ਹੈ ? ਜ਼ਰਾ ਬੁਲਾ ਦੇਹ"।

ਮੈਂ ਇਕ ਦਮ ਦ੍ਰਿੜਤਾ ਨਾਲ ਬੋਲੀ, "ਕੀ ਮੈਂ ਉਹਨੂੰ ਪਲੇ ਨਾਲ ਬੰਨਿਆ ਹੋਇਆ ਏ ? ਮੈਨੂੰ ਕੀ ਪਤਾ, ਕਿਥੇ ਵੇ"।

ਉਹ ਚੁਪ ਰਹੇ। ਮੈਂ ਗੁੱਸੇ ਦੀ ਮਾਰੀ ਧਮ ਧਮ ਕਰਦੀ ਕਮਰੇ ਵਿਚੋਂ ਬਾਹਰ ਆ ਗਈ ਤੇ ਬੂਹਾ ਭੀੜ ਦਿਤਾ।

ਰਾਤ ਜ਼ਿਆਦਾ ਹੋ ਗਈ ਸੀ। ਸੌਰਭੀ ਅਜੇ ਤਕ ਨਹੀਂ ਆਈ ਸੀ। ਸੋਚਿਆ ਉਹਨਾਂ ਦੀ ਤਬੀਅਤ ਠੀਕ ਨਹੀਂ...ਭਲਾ ਇਹੋ ਜਿਹੇ ਵੇਲੇ ਕੀ ਨਰਾਜ਼ਗੀ ?

ਅਜੇ ਤਕ ਮਾਂ ਪੂਜਾ ਘਰ ਤੋਂ ਬਾਹਰ ਨਹੀਂ ਨਿਕਲੀ ਸੀ। ਦੁਬਾਰਾ ਪਤੀ ਦੇਵ ਦੇ ਕਮਰੇ ਵਿਚ ਜਾ ਕੇ ਬੈਠ ਗਈ ਤੇ ਉਹਨਾਂ ਦੇ ਪੈਰਾਂ ਉਤੇ ਹੱਥ ਫੇਰਨ ਲਗੀ। ਸ਼ਾਇਦ ਉਹਨਾਂ ਨੂੰ ਨੀਂਦ ਆ ਰਹੀ ਸੀ।

ਕਹਿਣ ਲਗੇ, "ਕੌਣ ਸੌਰਭੀ ?"

"ਨਹੀਂ, ਮੈਂ"।

ਸਿਰ ਚੁੱਕ ਕੇ ਉਹਨਾਂ ਨੇ ਇਕ ਵਾਰ ਮੇਰੇ ਵਲ ਵੇਖਿਆ। ਉਸ ਤੋਂ ਬਾਅਦ ਪਤਾ ਨਹੀਂ ਕੀ ਸੋਚ ਕੇ ਆਪਣੇ ਪੈਰ ਖਿਚ ਲਏ।

ਅਪਮਾਨ ਦੀ ਇਕ ਤੀਬਰ ਅਨੁਭੂਤੀ ਮੈਨੂੰ ਅੰਦਰੋਂ ਬਾਹਰੋਂ ਉਲਟ ਪਲਟ ਕਰ ਗਈ। ਸੋਚਿਆ, ਚਲੀ ਜਾਵਾਂ। ਤਦੇ ਬੂਹਾ ਖੋਹਲ ਸੌਰਭੀ ਅੰਦਰ ਆਈ। ਕਮਰੇ ਦਾ ਉਜਾਲਾ ਕੁਝ ਘਟ ਕਰ ਅੰਦਰੋਂ ਦਰਵਾਜ਼ਾ ਬੰਦ ਕਰ ਲਿਆ। ਉਸ ਤੋਂ ਬਾਅਦ ਮੰਜੇ ਦੇ ਕੋਲ ਆ ਕੇ ਜਦੋਂ ਮੈਨੂੰ ਵੇਖਿਆ ਤਾਂ ਹੜਬੜਾ ਕੇ ਤੁਰੰਤ ਉਥੋਂ ਚਲੀ ਗਈ। ਠੀਕ ਉਸੇ ਤਰ੍ਹਾਂ ਜਿਵੇਂ ਕੋਈ ਪੈਰ ਦੇ ਥਲੇ ਸੱਪ ਵੇਖ ਕੇ ਦੌੜਦਾ ਹੈ। ਪਤੀ ਉਸ ਸਮੇਂ ਸੁੱਤੇ ਨਹੀਂ ਸਨ। ਸ਼ਾਇਦ ਉਹਨਾਂ ਨੇ ਇਹ ਸਭ ਕੁਝ ਦੇਖਿਆ ਵੀ ਸੀ। ਪਰ ਸੋਣ ਦਾ ਬਹਾਨਾ ਕਰ ਕੇ ਸ਼ਰਮ ਦੇ ਮਾਰੇ ਪਏ ਰਹੇ।

ਮੈਨੂੰ ਵੀ ਉਥੇ ਬੈਠਣਾ ਠੀਕ ਨਹੀਂ ਲਗ ਰਿਹਾ ਸੀ। ਆਪਣੇ ਕਮਰੇ ਵਿਚ ਆ ਕੇ ਬੂਹਾ ਬੰਦ ਕਰਕੇ ਮੈਂ ਵੀ ਲੇਟ ਗਈ। ਸੋਚਾਂ ਜਦੋਂ ਇਹਨਾਂ ਦੋਹਾਂ ਦੀ ਰੁਚੀ ਇਤਨੀ ਜ਼ਿਆਦਾ ਇਕ ਦੂਜੇ ਲਈ ਵਧੀ ਹੋਈ ਹੈ, ਉਥੇ ਮੇਰਾ ਸਾਥ ਇਹਦੇ ਨਾਲ ਕਦ ਤਕ ਨਿਭੇਗਾ ?

ਦੋ ਤਿੰਨਾਂ ਦਿਨਾਂ ਤੋਂ ਬਾਅਦ ਉਹਨਾਂ ਦਾ ਬੁਖਾਰ ਹੋਰ ਵੀ ਵਧ ਗਿਆ। ਮੇਰੀ ਸੱਸ ਹਰ ਵੇਲੇ ਉਹਨਾਂ ਦੀ ਸੇਵਾ ਵਿਚ ਰੁੱਝੀ ਰਹਿੰਦੀ। ਇਹ ਵੀ ਚੰਗਾ ਹੋਇਆ ਮੈਨੂੰ ਉਹਦੇ ਕਮਰੇ ਵਿਚ ਨਾ ਜਾਣ ਦਾ ਬਹਾਨਾ ਮਿਲ ਗਿਆ। ਪਰ ਜੇ ਚਲੀ ਵੀ ਜਾਂਦੀ ਤਾਂ ਵੀ ਕੀ ਹੋਣਾ ਸੀ, ਉਹ ਤਾਂ ਮੇਰੇ ਨਾਲ ਗੱਲ ਕਰਦੇ ਹੀ ਨਹੀਂ ਸੀ।

ਉਸ ਦਿਨ ਨਹਾ ਧੋ ਕੇ ਭਗਵਾਨ ਲਈ ਫੁਲਾਂ ਦੀ ਮਾਲਾ ਗੁੰਦ ਰਹੀ ਸਾਂ ਕਿ ਚੰਪਾ ਮਾਂ ਨੇ ਆ ਕੇ ਕਿਹਾ, ਬਹੂ ਰਾਣੀ ਤੇਰੇ ਪੇਕੇ ਘਰ ਤੋਂ ਕੋਈ ਆਇਆ'' ਹਾਰ ਉਥੇ ਹੀ ਰੱਖਦਿਆਂ ਮੈਂ ਕਿਹਾ—''ਜਾਹ ਇਥੇ ਹੀ ਭੇਜ ਦੇਹ''।

ਅਚਾਨਕ ਮਨ ਵਿਚ ਆਇਆ ਕਿਧਰੇ ਨਾਥ ਵੀਰਾ ਤਾਂ ਨਹੀਂ ਆਇਆ ? ਚੰਪਾ ਮਾਂ ਬੁਲਾਉਣ ਲਈ ਜਾ ਰਹੀ ਸੀ। ਮੈਂ ਪਿਛੋਂ ਦੀ ਵਾਜ ਮਾਰ ਕੇ ਪੁੱਛਿਆ, ''ਕਿਥੇ ਹੈ ?''

''ਤੁਹਾਡੇ ਕਮਰੇ ਦੇ ਬਰਾਂਡੇ ਵਿਚ ਬਿਠਾ ਕੇ ਆਈ ਹਾਂ'' ਚੰਪਾ ਮਾਂ ਨੇ ਦਸਿਆ।

ਨਾਥ ਵੀਰਾ ਆਇਆ ਹੋਵੇਗਾ ? ਪਤਾ ਨਹੀਂ। ਕੀ ਉਹਨੂੰ ਮੇਰੀ ਗੱਲ ਯਾਦ ਹੋਵੇਗੀ ? ਮੈਂ ਪੂਜਾ ਘਰ ਬੰਦ ਕਰਕੇ ਉਸ ਪਾਸੇ ਨੂੰ ਤੁਰ ਪਈ। ਮੇਰਾ ਸਾਰਾ ਸਰੀਰ ਉਤੇਜਨਾ ਨਾਲ ਕੰਬ ਰਿਹਾ ਸੀ। ਕਮਰੇ ਵਿਚ ਪਹੁੰਚ ਕੇ ਵੇਖਿਆ ਨਾਥ ਵੀਰਾ ਨਹੀਂ ਸਾਡੇ ਘਰ ਦਾ ਬੁੱਢਾ ਨੌਕਰ ਹੈ।

ਨਜ਼ਦੀਕ ਜਾ ਕੇ ਪੁੱਛਿਆ, ''ਕਿਉਂ ਵੇ ਸਈਤਾ ਤੂੰ ਕਿਵੇਂ ਇਥੇ ?''

ਮਾਲਕ ਨੇ ਭੇਜਿਆ ਹੈ, ਧੀਏ ਤੈਨੂੰ ਵੇਖਣ ਲਈ—ਬੁੱਢੇ ਨੇ ਦਸਿਆ।

ਸਾਡੇ ਘਰ ਦੇ ਸਾਰੇ ਜੀ ਰਾਜੀ ਖੁਸ਼ੀ ਹਨ ਨਾ ?

''ਹਾਂ, ਸਭ ਠੀਕ ਹੈ।''

ਪਿਤਾ ਜੀ ਕੀ ਕਰ ਰਹੇ ਸੀ, ਤੇਰੇ ਆਉਂਦੇ ਵੇਲੇ ?

''ਬਾਹਰ ਬੈਠੇ ਸੀ।''

''ਤੇ ਮਾਂ ਕੀ ਕਰ ਰਹੀ ਸੀ ?''

ਸਈਤਾ ਹੱਸਿਆ ਫਿਰ ਬੋਲਿਆ, ਜਿਸ ਦਿਨ ਦੀ ਤੂੰ ਆਈਂ ਏ ਬੇਟੀ ਕਿਸੇ ਦੇ ਮੂੰਹ ਉਤੇ ਹਾਸਾ ਨਹੀਂ ਰਿਹਾ। ਮੈਨੂੰ ਇਥੇ ਭੇਜਦੇ ਸਮੇਂ ਮਾਲਕਣ ਬਹੁਤ ਰੋਈ। ਕਹਿਣ ਲਗੀ—ਸਈਤਾ, ਜਾ ਕੇ ਮੇਰੀ ਧੀ ਕੋਲੋਂ ਪੁੱਛ ਕੇ ਆਵੀਂ, ਉਹਦੀ ਸੱਸ ਉਹਨੂੰ ਠੀਕ ਤਰ੍ਹਾਂ ਰੱਖਦੀ ਹੈ ਨਾ ? ਖਾਣਾ-ਪੀਣਾ ਅਛੀ ਤਰ੍ਹਾਂ ਨਾਲ ਮਿਲਦਾ ਹੈ ਨਾ ?

ਸੌਹਰਿਆਂ ਵਿਚ ਇਸ ਗੈਰ ਜ਼ਰੂਰੀ ਗੱਲ ਦਾ ਜਿਤਨਾ ਮੁੱਲ ਹੈ, ਹੋਰ ਕਿਸੇ ਚੀਜ਼ ਦਾ ਨਹੀਂ। ਸਈਤਾ ਦੀ ਗੱਲ ਸੁਣਕੇ ਪਤਾ ਨਹੀਂ ਕਦੋਂ ਮੇਰੀਆਂ ਅੱਖਾਂ ਹੰਝੂਆਂ ਨਾਲ ਡੁਬਡੁਬਾ ਗਈਆਂ। ਦੂਸਰੇ ਪਾਸੇ ਮੂੰਹ ਕਰਕੇ ਅੱਖਾਂ ਪੂੰਝੀਆਂ ਤੇ ਨਾਲ ਹੀ ਪੁੱਛਿਆ, "ਕਿਉਂ ਵੇ ! ਮੈਨੂੰ ਲਿਜਾਣ ਬਾਰੇ ਪਿਤਾ ਜੀ ਨੇ ਕੁਝ ਨਹੀਂ ਕਿਹਾ ?"

"ਹਾਂ ਕਹਿ ਤਾਂ ਰਹੇ ਸੀ ਜਿਸ ਦਿਨ—ਇਹ ਉਲਟੀਆਂ ਟੱਟੀਆਂ ਠੀਕ ਹੋ ਜਾਣਗੀਆਂ ਤਾਂ ਆਪਣੀ ਲਾਡੋ ਨੂੰ ਘਰ ਲਿਆਵਾਂਗਾ।"

"ਕੀ ਪਿੰਡ ਵਿਚ ਹੈਜ਼ਾ ਫੈਲਿਆ ਹੋਇਆ ਹੈ ?" ਮੈਂ ਹੈਰਾਨੀ ਨਾਲ ਪੁੱਛਿਆ ?

"ਇਸ ਬਾਰੇ ਕੁਝ ਨਾ ਪੁੱਛ ਧੀਏ ! ਪੰਡਾ ਟੋਲੇ ਤੋਂ ਹਰ ਰੋਜ਼ ਦੋ ਦੋ ਜਾਨਾਂ ਖਤਮ ਹੋ ਰਹੀਆਂ ਹਨ। ਅਜ ਸਵੇਰੇ ਜਦੋਂ ਮੈਂ ਘਰੋਂ ਚਲਿਆ ਮਧੂਪੰਡਾ ਉਲਟੀਆਂ ਕਰ ਰਿਹਾ ਸੀ। ਕੀ ਪਤਾ ਹੁਣ ਤਕ ਮੋਇਆ ਹੋਵੇਗਾ ? ਤਿਵਾੜੀ ਦੇ ਘਰ ਦਾ ਨਾਥੀਆ ਕਟਕ ਤੋਂ ਡਾਕਟਰ ਲੈਣ ਗਿਆ ਹੈ। ਇਹ ਤਾਂ ਰੱਬ ਦਾ ਸ਼ੁਕਰ ਹੈ, ਸਾਡੇ ਟੋਲੇ ਵਲ ਅਜੇ ਬਚਾਉ ਹੈ।"

"ਬਚਾਉ ਹੈ, ਰੱਬ ਦਾ ਲੱਖ ਸ਼ੁਕਰ ਹੈ।" ਇਕ ਸੁਖ ਦਾ ਸਾਹ ਮੈਨੂੰ ਆਇਆ।

ਥੋੜ੍ਹੀ ਦੇਰ ਗੱਲਾਂ ਕਰਨ ਤੋਂ ਬਾਅਦ ਮੈਂ ਸਈਤਾ ਨੂੰ ਕਿਹਾ, "ਜਾਹ ਤੂੰ ਮੂੰਹ ਹੱਥ ਧੋ ਲੈ, ਕੁਝ ਖਾ ਪੀ, ਫਿਰ ਗੱਲਾਂ ਕਰਾਂਗੇ" ਨਾਲ ਹੀ ਮੈਂ ਚੰਪਾ ਮਾਂ ਨੂੰ ਕਿਹਾ, "ਜਾਹ ਤਾਂ ਇਸ ਦੇ ਨਾਲ, ਇਸ ਨੂੰ ਨਹਾਉਣ ਵਾਲੀ ਥਾਂ ਦਸ ਦੇਹ"।

ਉਸ ਦਿਨ ਪਤੀ ਦੀ ਤਬੀਅਤ ਕੁਝ ਠੀਕ ਸੀ। ਸ਼ਾਮ ਨੂੰ ਜਦੋਂ ਸੱਸ ਪੂਜਾ ਘਰ ਤੋਂ ਬਾਹਰ ਨਿਕਲੀ ਤਾਂ ਮੈਂ ਦਰਵਾਜ਼ੇ ਕੋਲ ਖਲੋਤੀ ਹੋਈ ਸੀ। ਮੈਨੂੰ ਵੇਖ ਕੇ ਉਸ ਪੁੱਛਿਆ, "ਵਹੁਟੀਏ ? ਕੀ ਗੱਲ ਏ ?"

ਮੈਂ ਹੌਲੀ ਹੌਲੀ ਕਿਹਾ ਸਾਡੇ ਪਿੰਡ ਵਿਚ ਹੈਜ਼ਾ ਫੈਲ ਗਿਆ ਹੈ।

"ਫਿਰ ?" ਉਸ ਨੇ ਪੁੱਛਿਆ।

ਅੰਦਰੋਂ ਬਹੁਤ ਹੀ ਡਰ ਲਗ ਰਿਹਾ ਸੀ ਪਰ ਕਹਿ ਹੀ ਦਿੱਤਾ, "ਦੋ ਦਿਨਾਂ ਲਈ ਪਿੰਡ ਹੋ ਆਵਾਂ ?"

ਮੈਨੂੰ ਲਗਿਆ, ਮੇਰੀ ਗੱਲ ਸੁਣ ਕੇ ਉਹ ਚਿੜ ਜਾਵੇਗੀ। ਪਰ ਉਹ ਚਿੜੀ ਨਹੀਂ। ਸਿਰਫ਼ ਥੋੜ੍ਹਾ ਜੇਹਾ ਹੱਸ ਪਈ। ਫਿਰ ਕਹਿਣ ਲਗੀ—ਧੀਏ ! ਮੈਂ ਕਦੋਂ ਜਾਣ ਲਈ ਮਨ੍ਹਾ ਕਰਦੀ ਹਾਂ ? ਪਰ ਇਕ ਗੱਲ ਏ। ਨਟੋ ਦੇ ਜਨਮ ਦੇ ਵਾਲ ਅਜੇ ਨਹੀਂ ਉਤਰਵਾਏ। ਅਗਲੇ ਬੁੱਧਵਾਰ ਨੂੰ ਪੰਡਿਤ ਜੀ ਨੇ ਮਹੂਰਤ ਕੱਢਿਆ ਹੈ। ਇਸ ਤੋਂ ਇਲਾਵਾ ਬੇਟੇ ਦੀ ਸਿਹਤ ਲਈ ਵੀ ਉਥੇ ਹੀ ਮੰਨਤ ਮੰਗੀ ਸੀ। ਸੋਚਦੀ ਸੀ ਤੁਸੀਂ ਸਾਰੇ ਉਥੇ ਜਾ ਕੇ ਇਕੋ ਵਾਰ ਇਹ ਸਾਰੇ ਕੰਮ ਕਰ ਆਉਂਦੇ।

ਉਹ ਚਲੀ ਗਈ। ਫਿਰ ਮੁੜਕੇ ਬੋਲੀ, ' 'ਤੂੰ ਘਬਰਾ ਨਾ ਬੇਟੀ ਉਥੋਂ ਵਾਪਸ ਆਉਂਦੇ ਹੀ ਝੱਟਪਟ ਤੈਨੂੰ ਭੇਜ ਦਿਆਂਗੀ" ਲੋਟਾ ਫੜੀ ਉਹ ਉਥੋਂ ਚਲੀ ਗਈ।

ਮੈਂ ਉਨੀ ਦੇਰ ਉਹਦੀ ਪਿਠ ਵੇਖਦੀ ਰਹੀ ਜਿਥੋਂ ਤਕ ਉਹ ਦਿਖਾਈ ਦੇਂਦੀ ਰਹੀ। ਫਿਰ ਉਹ ਦੀਵਾਰ ਦੇ ਉਹਲੇ ਹੋ ਗਈ। ਅਜੇਹੀ ਚੰਗੀ ਸੱਸ ਪਾ ਕੇ ਵੀ ਭੱਲਾ ਮੈਂ ਕਿਉਂ ਦੁੱਖੀ ਹਾਂ ?

ਪਰਸੋਂ ਸਈਤਾ ਵਾਪਸ ਚਲਾ ਗਿਆ। ਜਾਣ ਲੱਗਿਆਂ ਉਸ ਨੂੰ ਕਿਹਾ ਸੀ, "ਸਭ ਕੁਝ ਤਾਂ ਤੂੰ ਵੇਖ ਹੀ ਲਿਆ ਹੈ। ਪਿਤਾ ਜੀ ਨੂੰ ਕਹੀਂ ਕਪਲੇਸ਼ਵਰ ਤੋਂ ਵਾਪਸ ਆਉਂਦੇ ਹੀ ਕੋਈ ਆਦਮੀ ਭੇਜ ਕੇ ਮੈਨੂੰ ਬੁਲਵਾ ਲੈਣ। ਅਤੇ ਨਾਥ ਵੀਰ ਨੂੰ ਕਹੀਂ ਇਕ ਦਿਨ ਲਈ ਇਧਰ ਵੀ ਆ ਕੇ ਘੁੰਮ ਫਿਰ ਜਾਵੇ।"

"ਅੱਛਾ ਜੀ ਸਭ ਕੁਝ ਕਹਿ ਦਿਆਂਗਾ", ਸਈਤਾ ਨੇ ਕਿਹਾ।

## 20

ਕਪਲੇਸ਼ਵਰ ਜਾਣ ਦਾ ਸਮਾਂ ਨਜ਼ਦੀਕ ਆ ਗਿਆ ਸੀ। ਵਿਚ ਸਿਰਫ਼ ਦੋ ਦਿਨ ਰਹਿ ਗਏ ਸਨ। ਤਿੰਨਾਂ ਦਿਨਾਂ ਤੋਂ ਉਹਨਾਂ ਨੂੰ ਬੁਖਾਰ ਸੀ। ਥੋੜਾ ਕਮਜ਼ੋਰ ਦਿਸਣ ਲਗ ਪਏ ਸੀ। ਬਹੁਤ ਦਿਨਾਂ ਤੋਂ ਬਾਅਦ ਉਸ ਦਿਨ ਉਹ ਬਰਾਂਡੇ ਵਿਚ ਰੋਟੀ ਖਾਣ ਲਈ ਬੈਠੇ ਸੀ। ਸੱਸ ਉਹਨਾਂ ਨੂੰ ਪੱਖਾ ਝਲ ਰਹੀ ਸੀ। "ਕਹਿਣ ਲਗੀ ਪਰਸੋਂ ਕਪਲੇਸ਼ਵਰ ਜਾਣਾ ਹੈ ਅਜੇ ਤਕ ਕੁਝ ਵੀ ਨਹੀਂ ਮੰਗਵਾਇਆ ਤੇ ਨਾ ਹੀ ਕੋਈ ਤਿਆਰੀ ਕੀਤੀ ਹੈ।"

ਮੰਗਵਾਣਾ ਕੀ ਹੈ ? ਜੋ ਕੁਝ ਵੀ ਨਾਲ ਲੈ ਜਾਣਾ ਹੈ, ਉਹ ਸਭ ਲਿਆਉਣ ਲਈ ਕਹਿ ਚੁੱਕਾ ਹਾਂ। ਰਸੋਈ ਦਾ ਸਮਾਨ ਵੀ ਨਾਲ ਲੈ ਜਾਣ ਲਈ ਕਹਿ ਦਿੱਤਾ ਹੈ। ਦੁੱਧ, ਦਹੀਂ ਅਤੇ ਦੂਸਰੀਆਂ ਚੀਜਾਂ ਉਥੇ ਮਿਲ ਹੀ ਜਾਂਦੀਆਂ ਹਨ। ਹੋਰ ਕੀ ਲੈਣਾ ਹੈ, ਉਹਨਾਂ ਪੁੱਛਿਆ।

"ਅੱਛਾ, ਸੱਚ ਕਿਤਨੀਆਂ ਗੱਡੀਆਂ ਅਤੇ ਪਾਲਕੀਆਂ ਲਈ ਕਿਹਾ ਹੈ" ਮਾਂ ਨੇ ਪੁੱਛਿਆ।

"ਤਿੰਨ ਪਾਲਕੀਆਂ ਅਤੇ ਸਮਾਨ ਆਦਿ ਲਈ ਦੋ ਬੈਲ ਗੱਡੀਆਂ"।

ਸੱਸ ਨੇ ਹੈਰਾਨੀ ਨਾਲ ਪੁੱਛਿਆ, "ਵੇ ਤਿੰਨ ਪਾਲਕੀਆਂ ਦਾ ਕੀ ਕਰਨਾ ਹੈ ?"

"ਕਿਉਂ ਤੂੰ ਨਹੀਂ ਚਲੇਂਗੀ ?" ਉਹਨਾਂ ਨੇ ਸੱਸ ਨੂੰ ਪੁੱਛਿਆ।

"ਵੇ ਜੇ ਮੈਂ ਚਲੀ ਗਈ ਤਾਂ ਘਰ ਵਿਚ ਕੌਣ ਰਹੇਗਾ ? ਕੀ ਘਰ ਦੇ ਭਗਵਾਨ ਭੁੱਖੇ ਰਹਿਣਗੇ ?

ਸਿਰਫ਼ ਇਕ ਦਿਨ ਦੀ ਹੀ ਤਾਂ ਗੱਲ ਹੈ, ਪਤੀ ਨੇ ਕਿਹਾ।

"ਨਹੀਂ ਪੁੱਤਰਾ, ਮੈਂ ਇਕ ਦਿਨ ਲਈ ਵੀ ਨਹੀਂ ਜਾ ਸਕਦੀ। ਵਹੁਟੀ ਜੇ ਘਰ

ਵਿਚ ਰਹਿਣਾ ਚਾਹੁੰਦੀ ਤਾਂ ਉਸ ਨੂੰ ਭਗਵਾਨ ਦੇ ਕੰਮ ਦੀ ਸੌਂਪਣਾ ਕਰ ਜਾਂਦੀ। ਇਹ ਕੰਮ ਕਿਸੇ ਹੋਰ ਕੋਲੋਂ ਨਹੀਂ ਹੋਣਾ, ਮੈਂ ਜਾਣਦੀ ਹਾਂ।''

ਮਾਨ-ਅਭਿਮਾਨ ਨਾਲ ਮੇਰਾ ਮਨ ਭਰ ਗਿਆ, ਆਪਣੀ ਸੱਸ ਦੀ ਗੱਲ ਸੁਣ ਕੇ। ਮੇਰੀ ਪਤੀ ਖਾਣਾ ਖਾਣ ਤੋਂ ਬਾਅਦ ਹੱਥ ਧੋ ਰਹੇ ਸਨ—ਕਹਿਣ ਲਗੇ'' ਬੱਚਾ ਨਾਲ ਜਾ ਰਿਹਾ ਹੈ, ਮੈਂ ਤਾਂ ਇਤਨਾ ਕਮਜ਼ੋਰ ਹੋ ਗਿਆ ਹਾਂ ਸੋਚਦਾ ਹਾਂ ਕੋਈ ਇਕ ਹੋਰ ਨਾਲ ਚਲਦਾ ਤਾਂ...!''

''ਹੋਰ ਕੌਣ ਜਾਏਗਾ'' ਮਾਂ ਨੇ ਪੁੱਛਿਆ।

''ਕੋਈ ਵੀ ਇਕ ਨੌਕਰਾਣੀ ਆਦਿ। ਚੰਪਾ ਜਾ ਤਾਂ ਰਹੀ ਹੈ।''

''ਉਹ ਬੁੱਢੀ ਹੋ ਗਈ ਹੈ, ਕੀ ਇਕੱਲੀ ਸਭ ਕੁਝ ਸੰਭਾਲ ਲਵੇਗੀ? ਹੋਰ ਕੋਈ...।''

ਮਾਂ ਦੇ ਮੂੰਹ ਵਲ ਵੇਖ ਕੇ ਮਾਲਕ ਚੁਪ ਹੋ ਗਏ। ਗੁੱਸੇ ਨਾਲ ਮਾਂ ਦਾ ਚੇਹਰਾ ਤਣ ਗਿਆ। ਉਥੋਂ ਜਾਣ ਲਗੀ ਤਾਂ ਸਿਰਫ਼ ਇਤਨਾ ਹੀ ਕਿਹਾ—''ਠੀਕ ਹੈ, ਤੈਨੂੰ ਜਿਵੇਂ ਠੀਕ ਲਗਦਾ ਹੈ, ਕਰ ਪਰ ਮੈਂ ਅੱਜ ਪੁਰੀ ਜਾ ਰਹੀ ਹਾਂ''।

ਮੈਂ ਸੋਚਾਂ, ਥੂਹ! ਥੂਹ! ਕੀ ਸ਼ਰਮ—ਲਿਹਾਜ਼ ਇਸੇ ਤਰ੍ਹਾਂ ਇਕੋ ਵਾਰ ਹੀ ਖਤਮ ਹੋ ਜਾਂਦਾ ਹੈ, ਲੋਕਾਂ ਦਾ! ਉਹ ਵੀ ਮਾਂ ਦੇ ਸਾਹਮਣੇ। ਕੀ ਮਾਂ ਸੱਚਮੁਚ ਅੱਜ ਪੁਰੀ ਚਲੀ ਜਾਏਗੀ?

ਸ਼ਾਮ ਵੇਲੇ ਮਾਂ ਆਪਣੇ ਦੇਵੀ ਦੇਵਤਿਆਂ ਨੂੰ ਲੈ ਕੇ ਪੁਰੀ ਲਈ ਤਿਆਰ ਹੋ ਗਈ। ਲਗਾ, ਪੁੱਤਰ ਤੋਂ ਤੰਗ ਆ ਕੇ ਹੀ ਅੱਜ ਮਾਂ ਪੁਰੀ ਜਾ ਰਹੀ ਹੈ।

ਜਾਣ ਤੋਂ ਪਹਿਲਾਂ—ਮੈਨੂੰ ਬੁਲਾ ਕੇ ਕਹਿਣ ਲਗੀ—''ਸਾਰੀਆਂ ਗੱਲਾਂ ਤਾਂ ਧੀਏ ਤੂੰ ਵੇਖ ਹੀ ਰਹੀ ਏਂ! ਮੈਂ ਭਲਾ ਤੈਨੂੰ ਹੋਰ ਕੀ ਆਖ ਸਕਦੀ ਹਾਂ? ਬਸ ਚਾਰੋਂ ਪਾਸੇ ਥੋੜ੍ਹੀ ਨਿਗਾਹ ਰਖੀਂ। ਮਹੀਨੇ ਵਿਚ ਤਾਂ ਮੈਂ ਮੁੜ ਹੀ ਆਵਾਂਗੀ।''

ਪਾਲਕੀ ਦੇ ਕਹਾਰਾਂ ਦੀ ਆਵਾਜ਼ ਰਸਤੇ ਦੇ ਮੋੜ ਉਤੇ ਧੁੰਧਲੀ ਹੋਣ ਲਗੀ। ਇਧਰ ਮੈਂ ਆਪਣੇ ਕਮਰੇ ਦੀ ਦੀਵਾਰ ਨਾਲ ਢੋਅ ਲਗਾ ਕੇ ਬੈਠੀ ਸੋਚ ਰਹੀ ਸਾਂ—ਅੱਜ ਮੇਰਾ ਇਸ ਘਰ ਦਾ ਅੰਤਿਮ ਸਹਾਰਾ ਵੀ ਚਲਾ ਗਿਆ, ਜਿਸ ਦੀ ਬਦੌਲਤ ਇਹ ਸਾਰਾ ਕੁਝ ਸਹਿ ਰਹੀ ਸਾਂ। ਮੈਂ ਘਰ ਦੀ ਇਕ ਬੇਕਾਰ ਵਸਤੂ ਵਾਂਗ ਹਾਂ। ਆਪਣੀ ਹੋਂਦ ਤੋਂ ਖੁਦ ਸ਼ਰਮਿੰਦਾ ਹਾਂ। ਅੱਜ ਤਾਂ ਦਿਨ ਭਰ ਕਿਸੇ ਨੂੰ ਮੇਰੀ ਲੋੜ ਨਹੀਂ ਪਵੇਗੀ—ਹੁਣ ਮੇਰੀ ਛੁੱਟੀ ਹੈ। ਪਤਝੜ (ਹੇਮੰਤ) ਦੇ ਅੰਤ ਵਿਚ ਜਿਵੇਂ ਇਕ ਰਾਤ ਹੋਰ ਗਾਹੜੀ ਹੋ ਗਈ ਸੀ। ਕਮਰੇ ਦੇ ਅੰਦਰ ਹਨੇਰੇ ਵਿਚ ਖੁਦ ਆਪਣੇ ਆਪ ਨੂੰ ਵੇਖ ਕੇ ਸੋਚਿਆ—ਅੱਜ ਮਾਂ ਗਈ, ਕਲ ਹੋ ਸਕਦਾ ਹੈ, ਮੈਨੂੰ ਵੀ ਇਸੇ ਤਰ੍ਹਾਂ ਜਾਣਾ ਪਵੇ।

## 21

ਉਸ ਦਿਨ ਸੌਰਭੀ ਵੀ ਸਾਡੇ ਨਾਲ ਕਪਲੇਸ਼ਵਰ ਮੰਦਰ ਗਈ—ਮੇਰੇ ਹੀ ਤਰ੍ਹਾਂ ਇਕ ਅਲਗ ਪਾਲਕੀ ਵਿਚ ਬੈਠ ਕੇ। ਅਜੇ ਪਤੀ ਦੇਵ ਬਾਹਰ ਨਹੀਂ ਸਨ ਆਏ ਤੇ ਚੰਪਾ ਮਾਂ ਮੈਨੂੰ ਲਿਜਾ ਕੇ ਪਾਲਕੀ ਵਿਚ ਬਿਠਾ ਆਈ ਸੀ। ਦੂਸਰੀ ਪਾਲਕੀ ਵਿਚ ਸੌਰਭੀ ਦੇ ਨਾਲ ਨਟੋ ਬੈਠਾ ਸੀ, ਮੈਨੂੰ ਵੇਖ ਕੇ ਬੋਲਿਆ, ''ਨਵੀਂ ਮਾਂ ਦੇ ਕੋਲ ਜਾਵਾਂਗਾ।''

ਸੌਰਭੀ ਉਹਨੂੰ ਧਮਕਾਂਦੇ ਹੋਏ ਬੋਲੀ, ''ਨਹੀਂ ਇਥੇ ਹੀ ਬੈਠ''।

ਮੇਰੇ ਕੋਲ ਆਉਣ ਦੀ ਜਿਦ ਕਰਕੇ ਉਹ ਰੋਣ ਲਗ ਧਿਆ, ਪਰ ਕਿਸੇ ਨੇ ਨਹੀਂ ਸੁਣਿਆ।

ਪਾਲਕੀ ਨੂੰ ਕਹਾਰਾਂ ਨੇ ਚੁੱਕਿਆ। ਪਿੰਡ ਦਾ ਰਸਤਾ ਛੱਡ ਕੇ ਖੇਤਾਂ ਦੇ ਵਿਚਲੇ ਰਸਤਿਉਂ ਹੋ ਕੇ ਪਾਲਕੀ ਹੌਲੀ ਹੌਲੀ ਚਲਣ ਲਗੀ। ਧਾਨ ਪੱਕ ਚਲਿਆ ਸੀ। ਰਾਹ ਦੇ ਦੋਹਾਂ ਪਾਸਿਆਂ ਦੇ ਕਮਜ਼ੋਰ ਪੌਦੇ ਸਵੇਰ ਦੀ ਤ੍ਰੇਲ ਨਾਲ ਪੂਰੀ ਤਰ੍ਹਾਂ ਭਿੱਜ ਕੇ ਝੁਕ ਗਏ ਸਨ ਮਾਨੋ ਜਾਣ ਕੇ ਹੀ ਰਸਤੇ ਛੱਡ ਕੇ ਖਲੋ ਗਏ ਹੋਣ ਜਾਂ ਇਹ ਕਹੋ ਕੋਈ ਜਾਦੂ ਭਰਿਆ ਸੁਪਨਾ ਪੁਰੀ ਦੀਆਂ ਪੌੜੀਆਂ ਉਤੇ ਦੂਰ ਦੂਰ ਤਕ ਵਿਛ ਗਿਆ ਹੋਵੇ।

ਕਾਫੀ ਦੂਰ ਜਾਣ ਤੋਂ ਬਾਅਦ ਇਕ ਨਦੀ ਦੇ ਕਿਨਾਰੇ ਪਾਲਕੀ ਰੁਕੀ। ਸਰਦੀ ਦਾ ਦਿਨ ਸੀ ਪਰ ਨਦੀ ਵਿਚ ਅਜੇ ਵੀ ਪਾਣੀ ਸੀ। ਨਦੀ ਦੇ ਉਸ ਪਾਰ ਪੇੜ-ਪੌਦਿਆਂ ਦੇ ਵਿਚਕਾਰ ਮੰਦਰ ਦਾ ਉਜਲਾ ਕਲਸ ਵਿਖਾਈ ਦੇ ਰਿਹਾ ਸੀ।

ਇਸ ਪਾਰ ਤੋਂ ਕੀੜੀਆਂ ਦੀ ਤਰ੍ਹਾਂ ਲੋਕ ਉਸ ਪਾਰ ਜਾ ਰਹੇ ਸਨ।

ਯਾਦ ਆਇਆ ਅੱਜ ਮਹਾਂਦੇਵ ਦਾ ਫੁਲਾਂ ਦਾ ਤਿਉਹਾਰ (ਪੁਸ਼ਪ ਅਭਿਸ਼ੇਕ) ਹੈ। ਖਬਰੇ ਤਾਹੀਉਂ ਇਤਨੀ ਭੀੜ ਹੈ। ਸਵਾਮੀ ਦੀ ਪਾਲਕੀ ਸਭ ਤੋਂ ਅਖੀਰ ਵਿਚ ਪੁੱਜੀ। ਝਟ ਹੁਕਮ ਹੋਇਆ—''ਧੁੱਪ ਵਧ ਰਹੀ ਹੈ, ਜ਼ਿਆਦਾ ਨਹੀਂ ਰੁਕੋ, ਜਲਦੀ ਚਲੇ ਚਲੋ'' ਇਕ ਵੱਡੀ ਬੇੜੀ ਵਿਚ ਤਿੰਨੇ ਪਾਲਕੀਆਂ ਨਾਲੋਂ ਨਾਲ ਰੱਖ ਦਿੱਤੀਆਂ ਗਈਆਂ। ਅਸੀਂ ਸਾਰੇ ਉਸੇ ਤਰ੍ਹਾਂ ਪਾਲਕੀਆਂ ਵਿਚ ਬੈਠੇ ਹੋਏ ਸੀ। ਨਦੀ ਜ਼ਿਆਦਾ ਚੌੜੀ ਨਹੀਂ ਸੀ। ਪਰ ਨਦੀ ਨੂੰ ਪਾਰ ਕਰਦੇ ਕਰਦੇ ਕਾਫੀ ਦਿਨ ਚੜ ਆਇਆ। ਮੰਦਰ ਦੇ ਵੇਹੜੇ ਦੇ ਬਾਹਰ ਇਕ ਛੋਟੀ ਜੇਹੀ ਬਗੀਚੀ ਵਿਚ ਕਹਾਰਾਂ ਨੇ ਪਾਲਕੀਆਂ ਰੱਖੀਆਂ। ਮੇਲੇ ਦੇ ਕਾਰਨ ਉਸ ਦਿਨ ਬਹੁਤ ਭੀੜ ਸੀ। ਵਿਹੜੇ ਦੇ ਬਾਹਰ ਬਹੁਤ ਸਾਰੇ ਹੋਟਲ ਤੇ ਕਪੜਿਆਂ ਦੀਆਂ ਦੁਕਾਨਾਂ ਲਗੀਆਂ ਸਨ। ਭੀੜ ਇਤਨੀ ਸੀ ਜੋ ਤਿਲ ਭਰ ਸੁਟਣ ਲਈ ਥਾਂ ਨਹੀਂ ਸੀ। ਨਟੋ ਦੇ ਵਾਲ ਉਤਰਾਉਣ ਤੋਂ ਬਾਅਦ ਪਤੀ ਦੇਵ ਖੁਦ ਉਸ ਨੂੰ ਨਦੀ ਵਿਚ ਨੁਹਾ ਲਿਆਏ। ਦੁਪਹਿਰ ਬੀਤ ਚੁੱਕੀ ਸੀ। ਖਾਣਾ

ਆਦਿ ਸਭ ਤਿਆਰ ਸੀ । ਫ਼ੈਸਲਾ ਹੋਇਆ, ਸ਼ਾਮ ਨੂੰ ਲੋਕਾਂ ਦੀ ਭੀੜ ਕੁਝ ਘਟ ਹੋਣ 'ਤੇ ਭਗਵਾਨ ਦੇ ਦਰਸ਼ਨਾਂ ਨੂੰ ਜਾਵਾਂਗੇ ।

ਸ਼ਾਮ ਹੋਣ ਵਿਚ ਹੋਰ ਸਮਾਂ ਹੀ ਕਿਤਨਾ ਸੀ ? ਗੱਲਾਂ ਕਰਦਿਆਂ ਕਰਦਿਆਂ ਹੀ ਧੁੱਪ ਢਲ ਗਈ । ਸੋਚਿਆ ਤਾਂ ਸੀ ਕਿ ਭੀੜ ਘਟ ਜਾਏਗੀ ਪਰ ਇਸ ਤੋਂ ਉਲਟ ਭੀੜ ਵਧਣ ਲਗੀ । ਇਤਨੇ ਵਿਚ ਚੰਪਾ ਮਾਂ ਨੇ ਆ ਕੇ ਕਿਹਾ, "ਬਹੂ ਰਾਣੀ ! ਮਾਲਕ ਨੇ ਕਿਹਾ ਹੈ, ਹੁਣ ਦਿਨ ਤਾਂ ਰਹਿ ਹੀ ਨਹੀਂ ਗਿਆ, ਚਲੋ ਚਲਕੇ ਦਰਸ਼ਨ ਕਰ ਆਈਏ" ਨਟੋ ਨੂੰ ਨਵੇਂ ਕਪੜੇ ਪੁਆਕੇ ਚੰਪਾ ਮਾਂ ਦੇ ਪਿੱਛੇ ਪਿੱਛੇ ਚਲਦੀ ਹੋਈ ਮੈਂ ਉਸ ਦੇ ਪਿੱਛੇ ਹੀ ਖੜੀ ਹੋ ਗਈ । ਜਿਥੇ ਸਾਡੇ ਸਾਰੇ ਲੋਕ ਮੈਨੂੰ ਮੰਦਰ ਜਾਂਦੀ ਨੂੰ ਵੇਖ ਰਹੇ ਸਨ । ਸੌਰਭੀ ਬੜੀ ਮੁਸ਼ਕਿਲ ਨਾਲ ਭੀੜ ਨੂੰ ਚੀਰ ਕੇ ਅਗੇ ਅਗੇ ਨਿਕਲਦੀ ਜਾ ਰਹੀ ਸੀ । ਉਸ ਦੇ ਪਿਛੇ ਮੇਰੇ ਪਤੀ ਦੇਵ ਸਨ । ਸਭ ਤੋਂ ਪਿੱਛੇ ਚੰਪਾ ਮਾਂ ਨੂੰ ਅਗੇ ਰੱਖ ਕੇ ਮੈਂ ਸੀ । ਲੋਕਾਂ ਦੀ ਭੀੜ ਨੂੰ ਵੇਖ ਕੇ ਚੰਪਾ ਮਾਂ ਮੈਨੂੰ ਕਹਿਣ ਲਗੀ, "ਬਹੂ ਰਾਣੀ ! ਮੇਰਾ ਪੱਲਾ ਫੜ ਕੇ ਤੁਰੀ ਆ । ਮੰਦਰ ਦੇ ਅੰਦਰ ਜਿਥੇ ਭਗਵਾਨ ਹੈ ਉਥੇ ਰਸਤਾ ਹੋਰ ਵੀ ਭੀੜਾ ਹੈ । ਦੋ ਬੰਦਿਆਂ ਦਾ ਇਕੋ ਵਾਰ ਅੰਦਰ ਜਾਣਾ ਔਖਾ ਹੈ । ਤਾਂ ਵੀ ਸਭ ਤੋਂ ਵਧੇਰੇ ਭੀੜ ਮੰਦਰ ਦੇ ਅੰਦਰ ਸੀ । ਹਨੇਰੇ ਤੇ ਗਰਮੀ ਦੇ ਕਾਰਨ ਸਾਹ ਰੋਕ ਕੇ ਪਤਾ ਨਹੀਂ ਕਿਵੇਂ ਮੈਂ ਮੰਦਰ ਦੇ ਅੰਦਰ ਤਕ ਗਈ । ਭਗਵਾਨ ਦੀ ਬਜਾਇ ਕਿਸੇ ਇਕ ਆਦਮੀ ਦੇ ਸਿਰ ਉਤੇ ਫੁੱਲ, ਚਾਵਲ ਆਦਿ ਕਿਸੇ ਤਰ੍ਹਾਂ ਚੜਾ ਕੇ ਵੇਖਿਆ, ਤਾਂ ਪਤਾ ਲਗਾ ਉਹ ਆਦਮੀ ਸੀ । ਭੀੜ ਵਿਚ ਰਸਤਾ ਬਿਲਕੁਲ ਨਹੀਂ ਸੀ । ਇਸ ਧਕਮ-ਧੱਕੇ ਵਿਚ ਚੰਪਾ ਮਾਂ ਦਾ ਪੱਲਾ ਕਦੋਂ ਮੇਰੇ ਹੱਥੋਂ ਛੁੱਟ ਗਿਆ—ਪਤਾ ਤਕ ਨਹੀਂ ਲਗਾ ।

ਮੰਦਰ ਦੇ ਅੰਦਰ ਹੀ ਹਨੇਰੇ ਵਿਚ ਇਕ ਖੰਭੇ ਨਾਲ ਟਿਕ ਕੇ ਮੈਂ ਖਲੋ ਗਈ । ਮੇਰਾ ਸਿਰ ਉਸ ਵੇਲੇ ਡਰ ਨਾਲ ਚਕਰਾਉਣ ਲਗ ਪਿਆ । ਬਹੁਤ ਦੇਰ ਬਾਅਦ ਕੁਝ ਭੀੜ ਘਟ ਹੋਈ । ਉਸੇ ਵਿਚੋਂ ਦਬਦੇ ਦਬਾਂਦੇ ਮੈਂ ਕਿਸੇ ਤਰ੍ਹਾਂ ਬਾਹਰ ਨਿਕਲ ਆਈ । ਜਿਧਰ ਵੀ ਵੇਖਾਂ ਲੋਕ ਹੀ ਲੋਕ ਦਿਖਾਈ ਦੇਣ । ਉਹਨਾਂ ਵਿਚੋਂ ਕੋਈ ਵੀ ਆਪਣਾ ਆਦਮੀ ਨਹੀਂ ਦਿਸਿਆ । ਤਾਂ ਕੀ ਉਹ ਲੋਕ ਮੈਨੂੰ ਛੱਡ ਕੇ ਚਲੇ ਗਏ ?

ਦਿਨ ਡੁੱਬਣ ਲਗਾ ਸੀ । ਪੱਛਮ ਦਿਸ਼ਾ ਵਿਚ ਇਕ ਕਾਲਾ ਘੋਰ ਬਦਲ ਸਾਰੇ ਪਾਸੇ ਕਾਲਾ ਰੰਗ ਪੋਚਦਾ ਪੋਚਦਾ ਹੌਲੀ ਹੌਲੀ ਉਪਰ ਵਲ ਆ ਰਿਹਾ ਸੀ । ਬਾਰਸ਼ ਦੇ ਡਰ ਨਾਲ ਯਾਤਰੀਆਂ ਵਿਚ ਖਲਬਲੀ ਮਚ ਗਈ । ਸਾਰੇ ਲੋਕ ਜਲਦੀ ਜਲਦੀ ਘਾਟ ਵਲ ਦੌੜਨ ਲਗੇ । ਵੇਹੜੇ ਦੇ ਬਾਹਰ, ਨਦੀ ਦੇ ਕਿਨਾਰੇ ਲੋਕਾਂ ਦੀ ਭੀੜ ਹੋਰ ਵੀ ਵਧ ਸੀ । ਇਕ ਹੀ ਬੇੜੀ ਸੀ । ਬਾਰਸ਼ ਦੇ ਡਰ ਨਾਲ ਸਾਰੇ ਇਕ ਦੂਜੇ ਤੋਂ ਪਹਿਲਾਂ ਬੇੜੀ ਵਿਚ ਚੜ੍ਹਨ ਦੀ ਕੋਸ਼ਿਸ਼ ਕਰ ਰਹੇ ਸਨ । ਬੇੜੀ ਮੇਰੇ ਕੋਲੋਂ ਦਸ ਪੰਦਰਾਂ ਹੱਥ ਦੀ ਦੂਰੀ ਉਤੇ ਸੀ । ਭੀੜ ਵਿਚ ਟਸ ਤੋਂ ਮਸ ਹੋਣ ਦੀ ਵੀ ਗੁੰਜਾਇਸ਼

ਨਹੀਂ ਸੀ। ਕਿਸੇ ਤਰ੍ਹਾਂ ਥੋੜ੍ਹੀ ਗਰਦਨ ਉਚੀ ਕਰਕੇ ਵੇਖਿਆ, ਬੇੜੀ ਵਿਚ ਸਾਡੀਆਂ ਤਿੰਨੇ ਪਾਲਕੀਆਂ ਰੱਖੀਆਂ ਜਾ ਚੁੱਕੀਆਂ ਸਨ। ਡਰ ਦੇ ਮਾਰੇ ਮੈਨੂੰ ਘੇਰ ਜੇਹੀ ਪੈਣ ਲਗੀ।

ਠੀਕ, ਇਸੇ ਵੇਲੇ ਇਕ ਬੰਦਾ ਮੇਰੇ ਅਗਿਉਂ ਲੰਘਕੇ ਮੰਦਰ ਵਲ ਚਲਾ ਗਿਆ। ਹੈਰਾਨੀ ਭਰੀ ਖੁਸ਼ੀ ਵਿਚ ਮੇਰੇ ਮੂੰਹੋਂ ਜ਼ੋਰ ਦੀ ਨਿਕਲਿਆ "ਨਾਥ ਵੀਰੇ"।

ਕਿਸੇ ਨੂੰ ਭਾਲਦੇ ਹੋਏ, ਚਾਰੋ ਪਾਸੇ ਵੇਖਦੇ, ਭੀੜ ਨੂੰ ਧਕੇਲਦੇ ਨਾਥ ਵੀਰ ਅਗੇ ਅਗੇ ਵਧ ਰਿਹਾ ਸੀ। ਡੁੱਬ ਰਹੇ ਆਦਮੀ ਦਾ ਪੈਰ ਜੇ ਅਚਾਨਕ ਮਿੱਟੀ ਨਾਲ ਲਗ ਜਾਵੇ ਤਾਂ ਉਸ ਨੂੰ ਜਿਹੋ ਜੇਹਾ ਲਗਦਾ ਹੈ ਠੀਕ ਇਹੀ ਹਾਲਤ ਮੇਰੀ ਸੀ, ਨਾਥ ਵੀਰੇ ਨੂੰ ਵੇਖਕੇ। ਸਾਰਾ ਡਰ ਪਲ ਵਿਚ ਸੁਪਨੇ ਮਾਤਰ ਲਗਣ ਲਗਾ ਜਿਵੇਂ ਕੋਈ ਕਰਾਮਾਤੀ ਛੂਹ ਹੋਵੇ। ਨਾਥ ਦੇ ਕੋਲ ਭੀੜ ਕੁਝ ਘਟਣ ਲਗੀ ਸੀ ਪਰ ਮੈਂ ਉਸੇ ਥਾਂ ਪੱਥਰ ਬਣੀ ਖਲੋਤੀ ਰਹੀ। ਕੋਸ਼ਿਸ਼ ਕਰਦੀ ਤਾਂ ਉਸ ਵੇਲੇ ਵੀ ਬੇੜੀ ਤਕ ਪਹੁੰਚ ਸਕਦੀ ਸੀ। ਪਰ ਨਹੀਂ ਕੀਤੀ, ਪਤਾ ਨਹੀਂ ਕਿਸ ਲਾਲਚ ਵਿਚ ?

ਹਵਾ ਦਾ ਇਕ ਤੇਜ਼ ਝੋਕਾ ਦਰੱਖਤਾਂ ਨੂੰ ਹਲੂਣਾ ਦੇ ਕੇ ਝਟ ਪਟ ਨਿਕਲ ਗਿਆ। ਬੇੜੀ ਵਿਚ ਨਟੋ ਉਚੀ ਉਚੀ ਰੋਣ ਲਗਾ, "ਨਵੀਂ ਮਾਂ ਕਿਥੇ ਹੈ, ਮੇਰੀ ਨਵੀਂ ਮਾਂ।"

ਤਦ ਮੇਰੇ ਤੋਂ ਚੁਪ ਨਹੀਂ ਰਿਹਾ ਗਿਆ। ਦੋਹਾਂ ਹੱਥਾਂ ਵਿਚ ਜਿਤਨਾ ਵੀ ਜ਼ੋਰ ਸੀ, ਭੀੜ ਨੂੰ ਚੀਰਦੇ ਹੋਏ ਬੇੜੀ ਵਲ ਦੌੜ ਪਈ। ਪਾਣੀ ਤਕ ਪਹੁੰਚ ਕੇ ਵੇਖਿਆ ਫੱਟਾ ਚੁੱਕ ਕੇ ਬੇੜੀ ਕਿਨਾਰਾ ਛੱਡ ਚੁੱਕੀ ਹੈ। ਕਾਲੇ ਬੱਦਲਾਂ ਦੀ ਪ੍ਰਲੋ-ਲੀਲਾ ਸ਼ੁਰੂ ਹੋ ਗਈ ਸੀ, ਮਾਨੋ ਜ਼ਮੀਨ ਅਤੇ ਆਸਮਾਨ ਇਕ ਹੋ ਗਏ ਸਨ। ਰੁੱਖਾਂ ਦੀ ਹਰ ਟਾਹਣੀ ਉਤੇ ਪਾਗਲ ਹਨੇਰੀ ਗੂੰਜ ਉਠੀ। ਥੱਕ ਕੇ ਉਥੇ ਹੀ ਖੜੀ ਰਹੀ। ਹਵਾ ਨਾਲ ਸਿਰ ਉਤੇ ਅਤੇ ਬਦਨ ਦੇ ਕਪੜੇ ਪਤਵਾਰ ਦੀ ਤਰ੍ਹਾਂ ਝੂਲ ਰਹੇ ਸਨ। ਘਾਟ ਉਤੇ ਹਜ਼ਾਰਾਂ ਲੋਕ ਇਕ ਟਕ ਮੇਰੇ ਵਲ ਵੇਖ ਰਹੇ ਸਨ, ਇਸ ਪਾਸੇ ਤਾਂ ਮੇਰਾ ਧਿਆਨ ਹੀ ਨਹੀਂ ਸੀ।

ਅਚਾਨਕ ਪਿਛੋਂ ਕਿਸੇ ਨੇ ਮੇਰੇ ਪਿਠ ਉਤੇ ਹੱਥ ਰਖਿਆ।

ਚੌਕ ਕੇ ਵੇਖਿਆ ! ਨਾਥ ਵੀਰਾ।

ਸਤੀ !—ਉਹ ਬੋਲੇ।

ਮੈਂ ਕੁਝ ਨਹੀਂ ਬੋਲੀ।

ਸਾਹਮਣੇ ਆ ਕੇ ਮੇਰਾ ਹੱਥ ਪਕੜਦੇ ਹੋਏ ਉਹਨਾਂ ਕਿਹਾ, "ਚਲ ਆ।"

# 22

ਉਸ ਵੇਲੇ ਹਨੇਰੀ ਕੁਝ ਕੁਝ ਥੰਮਣ ਲਗੀ ਸੀ । ਮੈਂ ਮੰਦਰ ਦੇ ਬਰਾਂਡੇ ਦੇ ਇਕ ਖੰਭੇ ਦੀ ਓਟ ਨਾਲ ਟਿਕ ਕੇ ਖਲੋਤੀ ਸਾਂ । ਮੇਰੇ ਤੋਂ ਥੋੜ੍ਹੀ ਵਿਥ ਉਤੇ ਨਾਥ ਵੀਰਾ । ਕੋਈ ਕੁਝ ਨਹੀਂ ਬੋਲ ਰਿਹਾ ਸੀ । ਮਾਨੋ ਦੋਵੇਂ ਆਪੋ ਆਪਣੀ ਚਿੰਤਾ ਵਿਚ ਡੁਬੇ ਸਨ ।

ਨਾ ਜਾਣੇ ਕਦੋਂ ਸਿਰ ਉਪਰ ਕਰਕੇ ਉਹਨਾਂ ਨੇ ਕਿਹਾ, "ਸਤੀ" ।

ਮੈਂ, "ਊਂ ਊਂ ਉਂ" ਹੀ ਕਰ ਸਕੀ ।

ਹਵਾ ਤਾਂ ਕੁਝ ਘਟ ਗਈ ਹੈ । ਪਰ ਇਹ ਏਨੀ ਖੁਲ੍ਹੀ ਜਗ੍ਹਾ ਹੈ ਰਾਤ ਕਿਵੇਂ ਬੀਤੇਗੀ ? ਉਹਨਾਂ ਨੇ ਪੁੱਛਿਆ ।

ਮੈਂ ਕੁਝ ਨਹੀਂ ਬੋਲੀ ।

ਇਸ ਤਰ੍ਹਾਂ ਦੀ ਆਫ਼ਤ ਆਏਗੀ—ਕਿਸ ਨੂੰ ਪਤਾ ਸੀ ? ਉਹਨਾਂ ਫਿਰ ਕਿਹਾ । "ਹਨੇਰਾ ਹੋਣ ਵਿਚ ਹੁਣ ਜ਼ਿਆਦਾ ਦੇਰ ਨਹੀਂ । ਨੇੜੇ ਕੋਈ ਪਿੰਡ ਨਹੀਂ ਜਿਥੇ ਰਾਤ ਕਟੀ ਜਾ ਸਕੇ ।"

ਉਹਨਾਂ ਦਾ ਪਿੰਡ ਇਥੋਂ ਕਿਤਨੀ ਦੂਰ ਹੈ ? ਮੈਂ ਪੁੱਛਿਆ ।

ਵੀਰਨ ਮੁਸਕਰਾਇਆ—ਇਹੀ ਕੋਈ ਚਾਰ ਪੰਜ ਮੀਲ ਪਰ ਸੁਆਲ ਤਾਂ ਇਹ ਹੈ ਇਸ ਨਦੀ ਨੂੰ ਪਾਰ ਕਿਵੇਂ ਕਰੀਏ ? ਕੀ ਇਹ ਬੇੜੀ ਵਾਲਾ ਸਾਨੂੰ ਪਾਰ ਉਤਾਰੇਗਾ ਵੀ ? ਥੋੜ੍ਹੀ ਦੇਰ ਸੋਚਣ ਤੋਂ ਬਾਅਦ ਬੋਲੇ, "ਤੂੰ ਇਕੱਲੀ ਰਹਿ ਸਕੇਂਗੀ ?" ਨੇੜੇ ਇਥੇ ਜੇ ਕੋਈ ਰਹਿਣ ਨੂੰ ਘਰ ਮਿਲ ਸਕੇ—ਮੈਂ ਪਤਾ ਕਰ ਆਵਾਂ । "ਨਹੀਂ—ਮੈਂ ਵੀ ਤੁਹਾਡੇ ਨਾਲ ਚਲਾਂਗੀ"—ਮੈਂ ਜ਼ਿਦ ਕਰਦਿਆਂ ਕਿਹਾ ।

ਹਵਾ ਦੀ ਰਫ਼ਤਾਰ ਲੱਗਭਗ ਥੰਮ ਚੁੱਕੀ ਸੀ । ਪਰ ਕਾਲੇ ਬੱਦਲਾਂ ਨਾਲ ਸਾਰਾ ਅਸਮਾਨ ਕਾਲਾ ਹੋਇਆ ਪਿਆ ਸੀ । ਬਾਗ਼ ਦੇ ਅੰਦਰੋਂ ਹੋ ਕੇ ਮੰਦਰ ਦੇ ਪਿਛਵਾੜੇ ਜੋ ਰਾਹ ਦਿਸਦਾ ਸੀ, ਨਾਥ ਵੀਰਾ ਉਸੇ ਪਾਸੇ ਤੁਰ ਪਏ । ਪਿੱਛੇ ਪਿੱਛੇ ਮੈਂ ਵੀ । ਬਾਗ਼ ਤੋਂ ਬਾਹਰ ਨਿਕਲੇ । ਮੰਦਰ ਦੀ ਚਾਰ ਦੀਵਾਰੀ ਨਾਲ ਜੁੜਿਆ ਇਕ ਘਰ, ਸ਼ਾਇਦ ਹੋਟਲ ਸੀ । ਬਾਹਰ ਚਬੂਤਰੇ ਉਤੇ ਟੁੱਟੀ ਹੋਈ ਮੰਜੀ ਉਤੇ ਟੁੱਟੀ ਹੋਈ ਐਨਕ ਜਿਸ ਨੂੰ ਧਾਗੇ ਨਾਲ ਮਸਾਂ ਰੋਕਿਆ ਹੋਇਆ ਸੀ, ਪਾ ਕੇ ਇਕ ਬੰਦਾ ਉਚੀ ਉਚੀ ਪੋਥੀ ਪੜ੍ਹ ਰਿਹਾ ਸੀ । ਉਸ ਦੇ ਨਜ਼ਦੀਕ ਇਕ ਝੌਂਪੜੀ ਸੀ । ਉਸ ਵਿਚੋਂ ਜਿਤਨੀ ਰੋਸ਼ਨੀ ਨਿਕਲ ਰਹੀ ਸੀ ਉਸ ਤੋਂ ਕਿਤੇ ਜ਼ਿਆਦਾ ਧੂੰਆਂ । ਪੈਰਾਂ ਦੀ ਆਹਟ ਸੁਣ ਕੇ ਉਸ ਉਪਰ ਵੇਖਿਆ ਫਿਰ ਪੁੱਛਿਆ—"ਕੌਣ ਹੈ ?"

ਨਾਥ ਵੀਰਨ ਨੇ ਦਸਿਆ, "ਇਕ ਰਾਹਗੀਰ ।"

ਕੀ ਚਾਹੀਦਾ ਹੈ ?

''ਹਨੇਰੇ ਵਿਚ ਪਿੰਡ ਨਹੀਂ ਜਾ ਸਕੇ, ਇਥੇ ਰਾਤ ਭਰ ਲਈ ਥੋੜ੍ਹੀ ਜਗਾਹ ਮਿਲ ਸਕਦੀ ਏ ?''

ਬੁੱਢਾ ਝੁੰਝਲਾ ਕੇ ਬੋਲਿਆ, ''ਨਹੀਂ ਨਹੀਂ ਇਥੇ ਕੋਈ ਥਾਂ ਥੂ ਨਹੀਂ ਜਾਓ। ਚੋਰ ਨੇ, ਡਾਕੂ ਜਾਂ ਲੁਟੇਰੇ, ਕੌਣ ਜਾਣਦਾ ਏ ? ਬਾਬਾ ਜਾਉ ਹੋਰ ਕਿਧਰੇ ਵੇਖੋ।''

ਨਾਥ ਵੀਰਨ ਬੋਲੇ, ''ਆਸ ਪਾਸ ਤਾਂ ਕੋਈ ਪਿੰਡ ਹੈ ਹੀ ਨਹੀਂ ਸ਼ਾਹੂਕਾਰ ! ਕੋਈ ਹੋਰ ਦੁਕਾਨ ਵੀ ਤਾਂ ਦਿਖਾਈ ਨਹੀਂ ਦੇਂਦੀ। ਇਸ ਵੇਲੇ ਅਸੀਂ ਕਿਥੇ ਜਾਈਏ ?''

''ਕਿਧਰੇ ਜਗ੍ਹਾ ਨਹੀਂ ਮਿਲਦੀ ਤਾਂ ਮੰਦਰ ਦਾ ਚਬੂਤਰਾ ਤਾਂ ਹੈ ਉਥੇ ਅਰਾਮ ਨਾਲ ਸੌਂ ਸਕੋਗੇ।''

''ਬਾਰਸ਼ ਹੋਣ ਉਤੇ ਮੰਦਰ ਦੇ ਚਬੂਤਰੇ ਵਿਚ ਸਿਰ ਛੁਪਾਣ ਲਈ ਥੋੜ੍ਹੀ ਜੇਹੀ ਵੀ ਜਗਾ ਨਹੀਂ। ਸਾਰੇ ਛੱਪਰ ਵਿਚ ਮੋਰੀਆਂ ਹਨ।''

ਨਾਥ ਵੀਰਾ ਥੋੜ੍ਹਾ ਅਗੇ ਵਧ ਕੇ ਮੰਜੀ ਉਤੇ ਵੀਹ ਰੁਪਏ ਰੱਖ ਕੇ ਬੋਲਿਆ— ਇਥੇ ਹੀ ਅੱਜ ਰਾਤ ਲਈ ਸਾਡਾ ਇੰਤਜ਼ਾਮ ਕਰ ਦੇ ਸ਼ਾਹੂਕਾਰ।''

ਰੁਪਏ ਵੇਖ ਕੇ ਸ਼ਾਹੂਕਾਰ ਝਟ ਹੀ ਪੰਘਰ ਗਿਆ। ਥੋੜਾ ਹੱਸ ਕੇ ਬੋਲਿਆ, ''ਆਪਣੇ ਹੀ ਆਦਮੀ ਹੋ ਕੇ ਜਦੋਂ ਮੁਸੀਬਤ ਵਿਚ ਪਏ ਹੋ ਤਾਂ ਕੀ ਕੀਤਾ ਜਾਏ ? ਕਿਸੇ ਜਗ੍ਹਾ ਥੋੜ੍ਹਾ ਸਹਾਰਾ ਤਾਂ ਦੇਣਾ ਹੀ ਪਵੇਗਾ। ਆਉ ਸਾਹਿਬ ਚਬੂਤਰੇ ਉਤੇ ਚੜ੍ਹ ਆਉ। ਨਾਲ ਹੋਰ ਕੌਣ ਹੈ ? ਅੱਛਾ ਅੱਛਾ ਘਰ ਵਾਲੀ ਹੈ। ਤਾਂ ਤੇ ਇਕ ਪੂਰਾ ਕਮਰਾ ਦੇਣਾ ਚਾਹੀਦਾ ਹੈ।''

ਸ਼ਰਮ ਦੀ ਮਾਰੀ ਲਾਲ ਸੂਹੀ ਹੋਈ ਹੋਈ ਨੂੰ ਵੀ ਮੇਰੀ ਬੁੱਧੀ ਉਲਟ ਪੁਲਟ ਕਰ ਗਈ। ਪਰ ਪਲ ਭਰ ਹੀ ਮੈਂ ਇਸ ਤਰ੍ਹਾਂ ਮਹਿਸੂਸ ਕੀਤਾ।

ਮੰਜੇ ਤੋਂ ਮਿੱਟੀ ਦੇ ਤੇਲ ਦਾ ਦੀਵਾ ਚੁੱਕ ਕੇ ਸ਼ਾਹੂਕਾਰ ਘਰ ਦੇ ਅੰਦਰ ਚਲਾ ਗਿਆ। ਹਨੇਰੇ ਵਿਚ ਨਾਥ ਵੀਰਾ ਮੇਰੇ ਕੋਲ ਆ ਕੇ ਮੇਰੇ ਮੋਢੇ ਉਤੇ ਹੱਥ ਰੱਖ ਕੇ ਹੱਸਦੇ ਹੋਏ ਕਹਿਣ ਲਗੇ, ''ਤੂੰ ਮੇਰੇ ਕੋਲ ਇਥੇ ਇਕੱਲੀ ਰਹਿ ਸਕੇਗੀ ਤਦ ਹੀ ਨਾ ?''

''ਮੈਂ ਹਰ ਜਗ੍ਹਾ ਰਹਿ ਸਕਦੀ ਹਾਂ'', ਮੈਂ ਖੁਸ਼ੀ ਨਾਲ ਕਿਹਾ।

''ਡਰ ਨਹੀਂ ਲਗੇਗਾ ?''

''ਨਹੀਂ, ਮੈਨੂੰ ਡਰ ਨਹੀਂ ਲਗਦਾ'' ਮੈਂ ਉਤਰ ਦਿੱਤਾ।

''ਉਹ ਹੱਸ ਕੇ ਕਹਿਣ ਲਗੇ ਇਤਨੀ ਬਹਾਦਰ ਕਦੋਂ ਤੋਂ ਬਣ ਗਈ ਏਂ ?''

''ਜਦੋਂ ਦਾ ਆਪਣਾ ਪਿੰਡ ਛੱਡਿਆ ਹੈ'' ਮੈਂ ਦਸਿਆ।

ਸ਼ਾਹੂਕਾਰ ਘਰ ਤੋਂ ਬਾਹਰ ਆ ਕੇ ਬੋਲਿਆ, ''ਇਕ ਕਮਰੇ ਨਾਲ ਕੰਮ ਚਲ ਜਾਏਗਾ ਨਾ ਸਾਹਿਬ।''

ਦੂਸਰੇ ਕਮਰੇ ਵਿਚ ਬਹੁਤ ਸਾਰਾ ਸਮਾਨ ਇਕੱਠਾ ਹੈ । ਜਾਓ, ਵੇਹੜੇ ਵਿਚ ਹੱਥ ਪੈਰ ਧੋ ਲਉ । ਮੈਂ ਬਿਸਤਰਾ ਭਿਜਵਾ ਦੇਂਦਾ ਹਾਂ ।"

ਸ਼ਾਹੂਕਾਰ ਦੀਵਾਰ ਵਲ ਮੂੰਹ ਕਰਕੇ ਮੈਨੂੰ ਰਾਹ ਦੇ ਕੇ ਖਲੋ ਗਿਆ ਜਿਸ ਦਾ ਮਤਲਬ ਸੀ ਮੈਂ ਇਥੋਂ ਦੀ ਲੰਘ ਜਾਵਾਂ । ਨਾਥ ਵੀਰਨ ਮੇਰੇ ਵਲ ਵੇਖ ਕੇ ਥੋੜ੍ਹਾ ਮੁਸਕਰਾਏ—ਉਸ ਵੇਲੇ ਖੜੇ ਹੋ ਕੇ ਸੋਚਣ ਦਾ ਵਕਤ ਨਹੀਂ ਸੀ । ਮੈਂ ਅੰਦਰ ਚਲੀ ਗਈ—ਨਾਥ ਵੀਰਾ ਵੀ ਮੇਰੇ ਪਿੱਛੇ ਪਿੱਛੇ ਆ ਗਿਆ ।

ਅੰਦਰ ਇਕ ਵੇਹੜਾ ਸੀ । ਉਸ ਦੇ ਸਾਹਮਣੇ ਇਕ ਵੱਡੀ ਦੁਕਾਨ ਸੀ । ਜਿਥੇ ਸ਼ਾਹੂਕਾਰ ਬੈਠਾ ਸੀ । ਇਕ ਛੋਟਾ ਜਿਹਾ ਮਿੱਟੀ ਦਾ ਬੂਹਾ ਪਾਰ ਕਰਨ ਨਾਲ ਸਾਹਮਣੇ ਇਕ ਦੋ ਹੋਰ ਕਮਰੇ ਸਨ । ਦੋਹਾਂ ਪਾਸਿਉਂ ਮਿੱਟੀ ਦੀਆਂ ਦੀਵਾਰਾਂ ਨਾਲ ਘਿਰੇ । ਕਮਰੇ ਦਾ ਬੂਹਾ ਖੋਲਕੇ ਨਾਥ ਵੀਰਨ ਨੇ ਕਿਹਾ, "ਜਾਹ ਤੂੰ ਅੰਦਰ ਬੈਠ, ਮੈਂ ਕੋਈ ਰੌਸ਼ਨੀ ਲਿਆਉਂਦਾ ਹਾਂ" ।

ਉਹ ਚਲੇ ਗਏ । ਉਥੇ ਹਨੇਰੇ ਵਿਚ ਮਿੱਟੀ ਦੇ ਠੰਡੇ ਫਰਸ਼ ਉਤੇ ਬੈਠ ਕੇ ਸੋਚਣ ਲਗੀ—ਇੰਤਜ਼ਾਮ ਕੋਈ ਬੁਰਾ ਨਹੀਂ ਹੈ । ਇਹੀ ਇਕ ਕਮਰਾ ਹੈ । ਸ਼ਾਇਦ ਇਕੋ ਹੀ ਬਿਸਤਰੇ ਉਤੇ ਇਕੱਠਿਆਂ ਰਾਤ ਗੁਜ਼ਾਰਨੀ ਪਵੇ । ਸਾਰਾ ਸਰੀਰ ਸ਼ਰਮ ਤੇ ਭੈਅ ਨਾਲ ਥਰਕ ਗਿਆ । ਪਰ ਇਸ ਸਾਰੇ ਕੁਝ ਵਿਚ ਇਕ ਅਲੌਕਿਕ ਸੁਖ ਦਾ ਆਵੇਸ਼ ਇਕ ਵਾਰ ਹੋਰ ਮਨ ਵਿਚ ਕੰਬਣੀ ਪੈਦਾ ਕਰ ਗਿਆ । ਰੱਬ ਦੀ ਕੁਦਰਤ ਇਸੇ ਤਰ੍ਹਾਂ ਕਿਸੇ ਹੋਰ ਨਾਲ ਮਜ਼ਬੂਰਨ ਦੋ ਰਾਤਾਂ ਬਿਤਾਣੀਆਂ ਪਈਆਂ ਸਨ । ਪਰ ਉਸ ਦਿਨ ਤੇ ਅੱਜ ਵਿਚ ਕਿਤਨਾ ਫ਼ਰਕ ਹੈ ? ਕਿਤਨੀ ਵੱਖਰਤਾ ਹੈ ?

ਉਸ ਵੇਲੇ ਹਵਾ ਪਾਣੀ ਇਕ ਹੋ ਕੇ ਝੜੀ ਦੇ ਰੂਪ ਵਿਚ ਵਰ ਰਹੇ ਸਨ । ਸੋਚਿਆ ਹੁਣ ਨਸੀਬ ਵਿਚ ਜੋ ਹੈ—ਉਸ ਉਤੇ ਮੇਰਾ ਕੀ ਵਸ । ਬਿਸਤਰਾ ਤੇ ਰੌਸ਼ਨੀ ਲੈ ਕੇ ਨਾਥ ਵੀਰਾ ਵਾਪਸ ਆ ਗਏ ਤੇ ਕਹਿਣ ਲਗੇ ਸਤੀ ਕੀ ਖਾਏਂਗੀ ?

"ਮੈਨੂੰ ਭੁੱਖ ਨਹੀਂ—ਆਪ ਖਾ ਆਉ", ਮੈਂ ਕਿਹਾ ।

ਕਮਰੇ ਵਿਚ ਬਿਸਤਰਾ ਰੱਖ ਕੇ ਉਹ ਬੈਠ ਗਏ । ਹੱਸਦੇ ਹੋਏ ਕਹਿਣ ਲਗੇ, "ਤਾਂ ਫਿਰ ਮੈਨੂੰ ਵੀ ਭੁੱਖ ਨਹੀਂ ਲਗੀ" ।

ਏਡੇ ਸ਼ਰਾਰਤੀ ਨੇ, ਅਜੇ ਤਕ ਇਹਨਾਂ ਨੇ ਪੁਰਾਣੀ ਆਦਤ ਨਹੀਂ ਛੱਡੀ । ਮੈਂ ਕਿਹਾ, "ਮੈਨੂੰ ਸੱਚਮੁਚ ਭੁੱਖ ਨਹੀਂ ।"

"ਤੇ ਭਲਾ ਮੈਂ ਕਦੋਂ ਝੂਠ ਬੋਲ ਰਿਹਾ ਹਾਂ" ।

ਉਹਨਾਂ ਦੀਆਂ ਗੱਲਾਂ ਸੁਣ ਕੇ ਹਾਸਾ ਆ ਰਿਹਾ ਸੀ : ਅਖੀਰ ਮੈਂ ਕਿਹਾ, "ਅੱਛਾ ਲਿਆਉ ਖਾਵਾਂਗੀ ।"

ਬਾਹਰੋਂ ਸ਼ਾਹੂਕਾਰ ਨੇ ਆਵਾਜ਼ ਦਿੱਤੀ, "ਸਾਹਿਬ ਨਾਸ਼ਤਾ ਤਿਆਰ ਹੈ ।"

ਨਾਥ ਵੀਰਾ ਉਠਿਆ ਅਤੇ ਪੱਤਿਆਂ ਦੇ ਇਕ ਵੱਡੇ ਸਾਰੇ ਡੋਨੇ ਵਿਚ ਰਸਗੁਲੇ

ਅਤੇ ਥਾਲੀ ਲੈ ਕੇ ਮੇਰੇ ਕੋਲ ਆ ਗਏ। ਸਾਰਾ ਨਾਸ਼ਤਾ ਥਾਲੀ ਵਿਚ ਪਾ ਕੇ ਉਹਨਾਂ ਦੇ ਸਾਹਮਣੇ ਰੱਖ ਦਿਤਾ, "ਚਲੋ ਆਪ ਪਹਿਲੇ ਖਾਉ।"

ਉਹ ਹੈਰਾਨੀ ਨਾਲ ਬੋਲੇ, "ਤੇ ਤੂੰ ?"

"ਤੁਸੀਂ ਖਾਉ, ਮੈਂ ਵੀ ਖਾ ਲਵਾਂਗੀ" ਮੈਂ ਕਿਹਾ।

"ਜ਼ਬਾਨ ਕਰਕੇ ਜੇ ਆਪਣੀ ਗੱਲ 'ਤੇ ਨਹੀਂ ਟਿਕੇਂਗੀ ਤਾਂ ਮਾਰ ਖਾਏਂਗੀ—ਅਛਾ"।

ਇਹ ਕਹਿ ਕੇ ਉਹ ਖਾਣ ਲਗ ਪਏ। ਫਿਰ ਮੇਰੇ ਲਈ ਬਹੁਤ ਸਾਰਾ ਹਿੱਸਾ ਛੱਡ ਕੇ ਉਠ ਗਏ। ਮਨ ਖਾਣ ਨੂੰ ਉਕਾ ਹੀ ਨਹੀਂ ਕਰ ਰਿਹਾ ਸੀ। ਪਰ ਗੱਲ ਰੱਖਣ ਲਈ ਮੈਂ ਥੋੜ੍ਹਾ ਜੇਹਾ ਖਾ ਕੇ ਥਾਲੀ ਸਾਫ਼ ਕਰਕੇ ਲੈ ਆਈ। ਕਮਰੇ ਵਿਚ ਨਾਥ ਵੀਰਨ ਬਿਸਤਰਾ ਵਿਛਾ ਕੇ ਉਸ ਉਪਰ ਬੈਠਿਆ ਸੀ। ਪਰ ਇਹ ਕੀ ? ਬਿਸਤਰਾ ਤਾਂ ਕੇਵਲ ਇਕ ਹੀ ਹੈ। ਮੇਰਾ ਦਿਲ ਕੰਬ ਉਠਿਆ।

ਮੈਨੂੰ ਵੇਖ ਕੇ ਕਹਿਣ ਲਗੇ, "ਆ ਬੈਠ।"

ਥੋੜ੍ਹਾ ਪਿੱਛੇ ਹਟ ਕੇ ਮੂੰਹ ਥਲੇ ਕਰੀ ਜ਼ਮੀਨ ਉਤੇ ਜਾ ਬੈਠੀ। ਰੌਸ਼ਨੀ ਧੀਮੀ ਹੋ ਰਹੀ ਸੀ। ਥੋੜ੍ਹਾ ਤੇਜ਼ ਕਰਕੇ ਉਹ ਬੋਲੇ, "ਅੱਜ ਮੇਰੇ ਭਗਵਾਨ ਵਲ ਆਉਣਾ ਖ਼ੂਬ ਕੰਮ ਆਇਆ ਹੈ ਜੇ ਮੈਂ ਨਾ ਆਇਆ ਹੁੰਦਾ ਤਾਂ ਤੂੰ ਕੀ ਕਰਦੀ ? ਉਦੋਂ ਦਾ ਸਿਰਫ਼ ਇਹੀ ਸੋਚ ਰਿਹਾਂ ਹਾਂ।"

ਤੁਹਾਨੂੰ ਕਿਵੇਂ ਪਤਾ ਲਗਾ ਕਿ ਅਸੀਂ ਸਾਰੇ ਇਥੇ ਆਵਾਂਗੇ—ਮੈਂ ਪੁੱਛਿਆ।

ਕਿਉਂ ਸਈਤਾ ਨੇ ਹੀ ਤਾਂ ਮੈਨੂੰ ਦਸਿਆ ਸੀ। ਫਿਰ ਤੂੰ ਹੀ ਤਾਂ ਉਹਦੇ ਹੱਥ ਸੰਦੇਸ਼ਾਂ ਭਿਜਵਾਇਆ ਸੀ। ਬਿਨਾਂ ਆਏ ਕੋਈ ਚਾਰਾ ਸੀ ? ਗੱਲ ਸੁਣ ਕੇ ਬਹੁਤ ਸ਼ਰਮ ਆਈ। ਸੋਚਿਆ ਐਵੇਂ ਹੀ ਸਈਤਾ ਨੂੰ ਇਹ ਗੱਲ ਕਹਿ ਦਿੱਤੀ।

ਥੋੜ੍ਹੀ ਦੇਰ ਬੀਤੀ।

ਉਹਨਾਂ ਕਿਹਾ, "ਤੂੰ ਘਬਰਾ ਨਾ ਸਤੀ। ਸ਼ਾਹੂਕਾਰ ਨੂੰ ਕਹਿ ਦਿਤਾ ਹੈ, ਕਲ ਉਹ ਇਕ ਪਾਲਕੀ ਠੀਕ ਕਰ ਦੇਵੇਗਾ ਜੋ ਤੈਨੂੰ ਤੇਰੇ ਸੌਹਰੇ ਘਰ ਛੱਡ ਆਏਗਾ। ਸਮਝੀ ?" ਮੇਰਾ ਮੂੰਹ ਵੇਖ ਕੇ ਉਹ ਹੱਸੇ।

ਕਿਤਨੀ ਹੈਰਾਨੀ ਦੀ ਗੱਲ ਹੈ ! ਕੀ ਸੌਹਰੇ ਜਾਣ ਦੀ ਚਿੰਤਾ ਨਾਲ ਹੀ ਮੈਨੂੰ ਭੁੱਖ ਪਿਆਸ ਨਹੀਂ ਹੈ ? ਜਾਂ ਉਹ ਮੇਰਾ ਮਜ਼ਾਕ ਉਡਾ ਰਹੇ ਹਨ ? ਕੀ ਤੁਸੀਂ ਨਾਲ ਨਹੀਂ ਚਲੋਗੇ ? ਮੈਂ ਪੁੱਛਿਆ।

"ਮੈਂ ? ਜੇ ਕਹੇਂਗੀ ਤਾਂ ਚਲਾ ਚਲਾਂਗਾ।"

ਇਹ ਨਾਥ ਵੀਰਾ ਮੇਰੀ ਹਰ ਗੱਲ ਨੂੰ ਅਨਮੋਲ ਸਮਝ ਕੇ ਮੇਰਾ ਸਾਰਾ ਦੁੱਖ ਕਸ਼ਟ ਝਲਣ ਨੂੰ ਤਿਆਰ ਹਨ। ਇਹਨਾਂ ਵਿਚ ਤੇ ਮੇਰੇ ਸੁਆਮੀ ਵਿਚ...। ਹੇ ਭਗਵਾਨ ਇਨਸਾਨਾਂ ਵਿਚ ਵੀ ਇਤਨਾ ਅੰਤਰ ਹੁੰਦਾ ਹੈ ?

ਹਵਾ ਦੇ ਬੁਲੇ ਨਾਲ ਅਚਾਨਕ ਕਮਰੇ ਦੀ ਰੌਸ਼ਨੀ ਬੁੱਝ ਗਈ। ਹਨੇਰੇ ਵਿਚ ਦੋਵੇਂ ਚੁਪ ਬੈਠੇ ਰਹੇ, ਕਿਸੇ ਦੇ ਮੂੰਹ ਵਿਚ ਬੋਲ ਨਹੀਂ ਸੀ। ਕੁਝ ਦੇਰ ਬਾਅਦ ਇਕ ਲੰਬਾ ਸਾਹ ਛੱਡਦਿਆਂ ਨਾਥ ਵੀਰੇ ਨੇ ਕਿਹਾ, "ਸਤੀ"।

"ਹਾਂ ਆਂ ਆਂ ਆਂ", ਮੈਂ ਕਿਹਾ।

ਤੈਨੂੰ ਦੋ ਮਹੀਨੇ ਪਹਿਲੇ ਦੀ ਗੱਲ ਯਾਦ ਹੈ ? ਜਦੋਂ ਇਸ ਬਾਹਰ ਵਗਦੀ ਹਨੇਰੀ ਵਾਂਗ ਤੂੰ ਸੁਤੰਤਰ ਤੇ ਮੁਕਤ ਸੀ। ਕਿਸੇ ਦੀ ਭਲਾਈ ਬੁਰਾਈ ਤੇਰੇ ਮਨ ਨੂੰ ਪੋਂਹਦੀ ਤਕ ਨਹੀਂ ਸੀ। ਅਜੇਹੀ ਹੀ ਇਕ ਰਾਤ ਸੀ—ਸਾਡੀ ਨਿਸ਼ੀ ਨੇ ਆ ਕੇ ਮੈਨੂੰ ਕਿਹਾ ਸੀ, "ਭਈਆ ਬਉਲ ਸਾਡੇ ਘਰ ਆਵੇਗੀ। ਕਈ ਸੁਪਨੇ, ਕਈ ਹੁਸੀਨ ਕਲਪਨਾਵਾਂ ਮੇਰੇ ਮਨ ਨੂੰ ਕਿਸੇ ਜਾਦੂ ਨਗਰੀ ਵਿਚ ਖਿਚ ਲੈ ਗਈਆਂ। ਪਰ ਅੱਜ ਇਹਨਾਂ ਕੁਝ ਹੀ ਦਿਨਾਂ ਵਿਚ ਤੇਰੇ ਤੇ ਮੇਰੇ ਵਿਚ ਕਿਤਨਾ ਬਿਗਾਨਾਪਨ ਆ ਗਿਆ ਹੈ।"

ਮਨ ਵਿਚ ਆਇਆ ਕਿ ਉਚੀ ਸਾਰੀ ਚਿਲਲਾ ਕੇ ਕਹਾਂ ਨਹੀਂ ਮੈਂ ਪਹਿਲੇ ਦੀ ਤਰ੍ਹਾਂ ਮੁਕਤ ਹਾਂ, ਸੁਤੰਤਰ ਹਾਂ। ਅੱਜ ਤਕ ਮੈਨੂੰ ਕਿਸੇ ਦੀ ਚਿੰਤਾ ਨੇ ਤਿਲ ਭਰ ਵੀ ਨਹੀਂ ਛੋਹਿਆ, ਮੈਂ ਜੇ ਚਿੰਤਾ ਕੀਤੀ ਹੈ ਤਾਂ ਸਦਾ ਤੇਰੀ ਹੀ ਕੀਤੀ ਹੈ। ਪਰ ਸ਼ਰਮ ਦੀ ਮਾਰੀ ਕੁਝ ਨਾ ਕਹਿ ਸਕੀ।

ਬਹੁਤ ਸਮਾਂ ਬੀਤ ਗਿਆ—ਉਹ ਕੁਝ ਨਹੀਂ ਬੋਲੇ। ਬਾਹਰ ਇਹ ਬਾਰਸ਼ ਅਤੇ ਹਵਾ ਅਤੇ ਅੰਦਰ ਕਮਰੇ ਵਿਚ ਨੇੜੇ ਨੇੜੇ ਬੈਠੇ ਸੀ। ਮੈਂ ਤੇ ਉਹ। ਡਰ ਲਗਾ, ਜੇ ਉਹਨਾਂ ਮੈਨੂੰ ਆਪਣੇ ਕੋਲ ਸੌਣ ਲਈ ਬੁਲਾ ਲਿਆ। ਮੈਂ ਕੀ ਕਰਾਂਗੀ ? ਹੋਰ ਕੋਈ ਤਰੀਕਾ ਵੀ ਨਹੀਂ ਹੈ। ਡਰ ਨਾਲ ਮੇਰੀ ਛਾਤੀ ਅੰਦਰੋਂ ਕੰਬ ਉਠੀ।

ਕਾਫ਼ੀ ਦੇਰ ਬਾਅਦ ਉਹ ਬੋਲੇ, "ਸਤੀ ਚਲ ਤੂੰ ਇਥੇ ਸੌਂ ਜਾਹ ਮੈਂ ਜਾ ਰਿਹਾ ਹਾਂ।"

"ਮੈਂ ਨਿਸਚਿੰਤ ਹੋ ਕੇ ਪੁੱਛਿਆ—ਤੁਸੀਂ ਕਿਥੇ ਸੌਵੋਂਗੇ ਦੂਸਰੇ ਕਮਰੇ ਵਿਚ ?"

"ਮੈਂ ? ਭਲਾ ਮੇਰਾ ਕੀ ਏ ? ਇਥੇ ਕਿਧਰੇ ਬਰਾਂਡੇ ਵਿਚ ਲੇਟ ਰਹਾਂਗਾ ਨਾਲੇ ਕੁਝ ਘੰਟਿਆਂ ਦੀ ਹੀ ਤਾ ਗੱਲ ਹੈ"।

ਇਸ ਹਵਾ, ਮੀਂਹ ਅਤੇ ਠੰਡ ਵਿਚ ਇਸ ਤਰ੍ਹਾਂ ਦੇ ਖੁਲੇ ਬਰਾਂਡੇ ਵਿਚ। ਪਲ ਭਰ ਵਿਚ ਸਾਰੀ ਸ਼ੰਕਾ ਅਤੇ ਡਰ ਨੂੰ ਭੁੱਲ ਕੇ ਮੈਂ ਬੋਲ ਪਈ, "ਨਹੀਂ ਨਹੀਂ ਇਹ ਨਹੀਂ ਹੋਵੇਗਾ। ਇਸ ਬਾਰਸ਼ ਵਿਚ ਬਾਹਰ ਸੌਂਵੋਗੇ ? ਭਲਾ ਬਾਹਰ ਸੌਂ ਕੇ ਬੁਖ਼ਾਰ ਚੜ੍ਹਾਉਣਾ ਹੈ ? ਤੁਸੀਂ ਇਥੇ ਹੀ ਸੌਂ ਜਾਉ।"

"ਤੇ ਤੂੰ ? ਬਿਸਤਰਾ ਤਾਂ ਇਕ ਹੀ ਹੈ" ਕਹਿੰਦਿਆਂ ਉਹਨਾਂ ਦੀ ਆਵਾਜ਼ ਕੰਬ ਉਠੀ।

"ਅੱਛਾ ਮੈਂ ਬਾਹਰ ਜਾਂਦੀ ਹਾਂ"—ਮੈਂ ਕਿਹਾ।

ਉਹ ਇਕ ਦਰਦਨਾਕ ਹਾਸਾ ਹੱਸਿਆ ਤੇ ਕਹਿਣ ਲਗਾ, "ਓ ਪਾਗਲ ਮੈਂ

ਬਰਾਂਡੇ ਵਿਚ ਸੌਂ ਜਾਵਾਂਗਾ, ਤੂੰ ਇਥੇ ਹੀ ਸੌਂ। ਕਮਰੇ ਦਾ ਬੂਹਾ ਵਲਾ ਕੇ ਉਹਨਾਂ ਕਿਹਾ—ਅੰਦਰੋਂ ਬੂਹਾ ਬੰਦ ਕਰਕੇ ਸੌਂ ਜਾਹ, ਮੈਂ ਬਾਹਰ ਜਾ ਰਿਹਾ ਹਾਂ''।

ਮੈਂ ਸੋਚਣ ਲਗੀ, ਮੈਂ ਇਥੇ ਕਮਰੇ ਵਿਚ ਨਿਸਚਿੰਤ ਹੋ ਕੇ ਸੌਵਾਂ ਤੇ ਉਹ ਬਾਹਰ ਖੁਲੀ ਹਵਾ ਤੇ ਸਰਦੀ ਵਿਚ ਪਏ ਰਹਿਣਗੇ ਰਾਤ ਭਰ। ਬਿਸਤਰੇ ਨੂੰ ਪੈਰਾਂ ਨਾਲ ਸੁੱਟ ਉਥੇ ਹੀ ਗਿਲੀ ਜ਼ਮੀਨ ਉਤੇ ਲਥਪਥ ਹੋਈ ਸੌਂ ਗਈ। ਬਾਹਰ ਉਸ ਵੇਲੇ ਮੇਰੇ ਦਿਲ ਦਾ ਪੀੜ ਦਾ ਮਜ਼ਾਕ ਉਡਾਂਦਾ ਤੂਫਾਨ ਗਰਜ ਰਿਹਾ ਸ਼ੀ।

ਸਵੇਰੇ ਜਾਗਣ ਤੋਂ ਪਹਿਲਾਂ ਨਾਥ ਭਈਆ ਨੇ ਆ ਕੇ ਬੁਲਾਇਆ, ਸਟਪਟਾ ਕੇ ਉਹ ਬੈਠੀ। ਸਿਰ ਕੱਜ ਲਿਆ। ਉਹਨਾਂ ਪੁੱਛਿਆ, ''ਸਾਰੀ ਰਾਤ ਇਹ ਬੂਹੇ ਇਸੇ ਤਰ੍ਹਾਂ ਖੁਲੇ ਰਹੇ ਸੀ?'' ਇਸ ਤੋਂ ਬਾਅਦ ਬੜੀ ਹੈਰਾਨੀ ਨਾਲ ਕਹਿਣ ਲਗੇ, ''ਬਿਸਤਰਾ ਛੱਡ ਕੇ ਰਾਤ ਭਰ ਇਸ ਤਰ੍ਹਾਂ ਜ਼ਮੀਨ ਉਤੇ, ਸੁਤੀ ਰਹੀ ਕਿਉਂ?''

ਤੁਸੀਂ ਕਿਹੜੇ ਮੰਜੇ ਜਾਂ ਪਲੰਘ ਉਤੇ ਸੁੱਤੇ ਸੀ? ਦਸੋ?

ਸਾਰਥਕਤਾ ਨਾਲ ਉਹਨਾਂ ਦਾ ਚੇਹਰਾ ਖਿੜ ਉਠਿਆ। ਉਹਨਾਂ ਕਿਹਾ, ''ਅੱਛਾ ਚਲ ਜਲਦੀ ਨਾਲ ਦਾਤਨ ਕਰ ਲੈ। ਪਾਲਕੀ ਆਈ ਜਾਂ ਨਹੀਂ ਦੇਖਦਾ ਹਾਂ''।

ਉਹ ਬਾਹਰ ਚਲੇ ਗਏ, ਕੁਝ ਦੇਰ ਬਾਅਦ ਵਾਪਸ ਆ ਕੇ ਕਹਿਣ ਲਗੇ, ''ਸਤੀ ਪਾਲਕੀ ਤਾਂ ਕਿਧਰੇ ਨਹੀਂ ਮਿਲੀ। ਇਕ ਬੈਲਗਾੜੀ ਆਈ ਹੈ। ਕੀ ਕਰਾਂ, ਜਾ ਸਕੇਂਗੀ ਉਸ ਵਿਚ?''

''ਦਰਅਸਲ, ਇਹਨਾਂ ਨੂੰ ਮੇਰੀ ਕਿਤਨੀ ਚਿੰਤਾ ਹੈ। ਮੈਂ ਕਿਹਾ—ਹਾਂ ਚਲੀ ਜਾਵਾਂਗੀ।''

ਨਾਥ ਵੀਰਨ ਨਾਲ ਬਾਹਰ ਆਈ। ਨਦੀ ਪਾਰ ਕਰਕੇ ਉਸ ਬੈਲਗੱਡੀ ਵਿਚ ਜਾ ਬੈਠੀ। ਮੇਰੇ ਅਗੇ ਬੈਠਦੇ ਹੋਏ ਨਾਥ ਵੀਰੇ ਨੇ ਗਾੜੀ ਵਾਲੇ ਨੂੰ ਹਿਕਣ ਲਈ ਕਿਹਾ?

''ਕਿਥੇ ਜਾਣਾ ਹੈ?'' ਗਾੜੀ ਵਾਲੇ ਨੇ ਪੁੱਛਿਆ।

''ਨਰਹਰਿ ਮਿਸ਼ਰ ਦੇ ਘਰ''।

ਉਸ ਵੇਲੇ ਧੁਪ ਨਹੀਂ ਨਿਕਲੀ ਸੀ। ਰਾਤ ਦੀ ਬਾਰਸ਼ ਨਾਲ ਥਾਂ ਥਾਂ ਉਤੇ ਪਾਣੀ ਇਕੱਠਾ ਹੋ ਗਿਆ ਸੀ। ਮਾਨੋ ਧਰਤੀ ਸਵੇਰ ਦਾ ਇਸ਼ਨਾਨ ਸਮਾਪਤ ਕਰਕੇ ਗਿਲੇ ਕਪੜਿਆਂ ਵਿਚ ਖੜੀ ਹੋ ਕੇ ਪੇੜ ਪੌਦਿਆਂ ਨੂੰ ਨੀਲਾਂਬਰ ਨਿਚੋੜ ਕੇ ਦੁਬਾਰਾ ਪਹਿਨਾ ਰਹੀ ਸੀ। ਬਾਹਰ ਵਲ ਵੇਖਦੇ ਹੋਏ ਨਾਥ ਵੀਰ ਗਾੜੀ ਵਿਚ ਬੈਠਾ ਹੋਇਆ ਹੈ। ਚੇਹਰੇ ਉਤੇ ਰਾਤ ਵਰਗਾ ਹਾਸਾ ਹੁਣ ਨਹੀਂ। ਇਕ ਟਕ ਉਸ ਵਲ ਵੇਖਦੀ ਹੋਈ ਸੋਚ ਰਹੀ ਹਾਂ—ਕੁਝ ਦੇਰ ਬਾਅਦ ਇਹ ਮੁਲਾਕਾਤ ਵੀ ਖਤਮ ਹੋ ਜਾਏਗੀ। ਕੌਣ ਜਾਣੇ ਕਿੰਨੇ ਦਿਨਾਂ ਦੇ ਲਈ। ਇਤਨੇ ਸਾਰੇ ਦੁੱਖ ਵਿਚ ਕਲ ਰਾਤ ਭਰ ਦਾ ਸੁਖ ਹੀ ਮੇਰੀ ਜਮ੍ਹਾ ਪੂੰਜੀ ਹੈ। ਦੁੱਖ ਦੀਆਂ ਘੜੀਆਂ ਨੂੰ ਸਮਝਣ ਲਈ ਇਹੀ ਅਮੋਲਕ ਖਜ਼ਾਨੇ

ਦੀ ਤਰ੍ਹਾਂ ਮਨ ਵਿਚ ਹਮੇਸ਼ਾਂ ਦੇ ਲਈ ਸੰਚਿਤ ਹੋ ਜਾਂਦਾ ਹੈ। ਗੱਡੀ ਚਲ ਪਈ। ਅਨਜਾਣ ਰਾਹਾਂ ਤੋਂ ਹੁੰਦੀ ਹੋਈ। ਖੇਤ ਵਿਚ ਬਾਰਸ਼ ਨਾਲ ਤਰ ਪਕੇ ਧਾਨ ਦੀਆਂ ਕਿਆਰੀਆਂ—ਮਾਨੋ ਹਲਦੀ ਲਗਾਈ ਹੋਵੇ ਸੌਹਰੇ ਜਾਣ ਲਈ। ਅਤੇ ਸਵੇਰ ਸਾਰ ਦੀ ਹਵਾ ਉਸ ਦੀ ਭਿੰਨੀ ਭਿੰਨੀ ਖੁਸ਼ਬੋ ਨਾਲ ਅਭਿਨੰਦਨ ਕਰ ਰਹੀ ਹੋਵੇ। ਪਹੁੰਚਣ ਤਕ ਚਾਰੋ ਪਾਸੇ ਧੁੱਪ ਚੰਗੀ ਤਰ੍ਹਾਂ ਫੈਲ ਚੁਕੀ ਸੀ। ਚਬੂਤਰੇ ਉਤੇ ਪਤੀ ਦੇਵ ਬੈਠੇ ਹੋਏ ਸੀ। ਬੈਲਗੱਡੀ ਨੂੰ ਰੁਕਦੇ ਵੇਖ ਕੇ ਪੁੱਛਿਆ—ਕਿਸ ਦੀ ਗੱਡੀ ਹੈ ?

ਨਾਥ ਭਾਈ ਗੱਡੀ ਤੋਂ ਉਤਰ ਕੇ ਮੈਨੂੰ ਕਹਿਣ ਲਗੇ—ਸਤੀ ਤੂੰ ਇਥੇ ਹੀ ਬੈਠੀ ਰਹਿ ਮੈਂ ਅੰਦਰ ਜਾ ਕੇ ਖਬਰ ਕਰਦਾ ਹਾਂ।"

ਨਾਥ ਵੀਰਨ ਨੇ ਹੌਲੀ ਹੌਲੀ ਮੇਰੇ ਪਤੀ ਕੋਲ ਕੁਝ ਜਾ ਕੇ ਦਸਿਆ ਬੈਲਗੱਡੀ ਵਿਚੋਂ ਮੈਂ ਵੀ ਵੇਖ ਰਹੀ ਸੀ। ਮੇਰਾ ਪਤੀ ਉਸ ਦੀ ਗੱਲ ਸੁਣਕੇ ਖਿਝ ਕੇ ਬੋਲਿਆ, "ਕੀ ਇਸ ਘਰ ਨੂੰ ਕੋਠਾ ਬਣਾ ਰੱਖਿਆ ਹੈ, ਤੇ ਹੁਣ ਆਈ ਹੈ ਬੇਹਯਾ ਆਪਣਾ ਮੂੰਹ ਲੈ ਕੇ। ਸ਼ਹਿਰ ਵਿਚ ਵੇਸਵਾਵਾਂ ਦੇ ਬਹੁਤ ਸਾਰੇ ਮੁਹੱਲੇ ਹਨ। ਲੈ ਜਾ ਇਸ ਨੂੰ ਉਥੇ ਹੀ। ਮੈਂ ਉਸ ਦੀ ਸੂਰਤ ਤਕ ਨਹੀਂ ਦੇਖਾਂਗਾ।"

ਨਾਥ ਵੀਰਨ ਨਰਾਜ਼ ਹੋ ਕੇ ਕਹਿਣ ਲਗੇ—ਤੁਸੀਂ ਕੀ ਛੋਟੇ ਲੋਕਾਂ ਵਾਲੀਆਂ ਗੱਲਾਂ ਕਰ ਰਹੇ ਹੋ ? ਕੁਝ ਸੋਚ ਸਮਝ ਕੇ ਗੱਲ ਕਰੋ।

ਉਹ ਗੁੱਸੇ ਵਿਚ ਗਰਜ ਕੇ ਬੋਲੇ, "ਕੀ ਕਿਹਾ ਛੋਟੇ ਲੋਗ ? ਛੋਟਾ ਆਦਮੀ ਮੈਂ ਹਾਂ ਜਾਂ ਉਹ ? ਮੰਦਰ ਵਿਚ ਜਾਣ ਬੁੱਝ ਕੇ ਪਿੱਛੇ ਰਹਿ ਗਈ ! ਕਿਸ ਖਸਮ ਨਾਲ ਰਾਤ ਬਿਤਾਣ ਲਈ ? ਜਰਾ ਮੈਂ ਵੀ ਤਾਂ ਸੁਣਾਂ ? ਸਵੇਰੇ ਆਈ ਹੈ ਸੱਭਿਆ ਬਣ ਕੇ। ਨਹੀਂ ਮੈਂ ਉਲੂ ਨਹੀਂ ਹਾਂ ਸਭ ਸਮਝਦਾ ਹਾਂ। ਭਲਾਈ ਇਸੇ ਵਿਚ ਹੈ ਕਿ ਉਹ ਇਸੇ ਵੇਲੇ ਮੇਰੇ ਸਾਹਮਣੇ ਤੋਂ ਚਲੀ ਜਾਵੇ। ਨਹੀਂ ਤਾਂ ਪਿਆਦਿਆਂ ਨੂੰ ਬੁਲਾ ਕੇ, ਧੱਕੇ ਮਾਰ ਕੇ, ਚੂਰ ਚੂਰ ਕਰਵਾ ਦਿਆਂਗਾ ?

ਹੋਰ ਸੁਣਿਆ ਨਹੀਂ ਗਿਆ। ਬੈਲ ਗੱਡੀ ਦੇ ਅੰਦਰ ਹੀ ਲਾਸ਼ ਵਾਂਗ ਪਈ ਰਹੀ। ਸੋਚਿਆ ਕੀ ਸੱਸ ਰਾਣੀ ਨੂੰ ਵੀ ਇਹਨਾਂ ਸਾਰੀਆਂ ਗੱਲਾਂ ਦੀ ਸਮਝ ਨਹੀਂ ਆਈ ਹੋਵੇਗੀ ? ਪਰ ਮੇਰਾ ਤਾਂ ਇਹ ਸਹਾਰਾ ਵੀ ਗਿਆ। ਯਾਦ ਆਇਆ, ਉਹ ਤਾਂ ਕਲ ਦੀ ਇਥੇ ਹੀ ਨਹੀਂ। ਇਹੀ ਮੇਰੇ ਪਤੀ ਹਨ। ਇਸ ਦੇ ਲਈ ਹੀ ਮੈਂ ਰਾਤ ਭਰ ਆਪਣੇ ਆਪ ਨੂੰ ਦੂਜੇ ਤੋਂ ਬਚਾਉਂਦੀ ਰਹੀ ਹਾਂ। ਨਾਥ ਵੀਰਨ ਬੈਲਗੱਡੀ ਦੇ ਨੇੜੇ ਆ ਕੇ ਕਹਿਣ ਲਗੇ, "ਚਲ ਹੱਕ"।

ਉਹਨਾਂ ਦਾ ਗੁੱਸਾ ਵੇਖ ਕੇ ਵਿਚਾਰਾ ਗਾੜੀਵਾਨ ਘਬਰਾ ਗਿਆ ਸੀ। ਉਸ ਨੇ ਡਰਦੇ ਹੋਏ ਕਿਹਾ, "ਕਿਥੇ ਸਾਹਿਬ ?"

"ਰੇਲਵੇ ਸਟੇਸ਼ਨ"।

## 23

ਇਸ ਚਲਦੀ ਗੱਡੀ ਵਿਚ ਬੈਠੀ ਪਤਾ ਨਹੀਂ ਕਿਸ ਅਨਜਾਣ ਰਾਹ ਦੀ ਰਾਹੀ ਸਾਂ ਮੈਂ। ਕਿਥੇ ਜਾ ਰਹੀ ਹਾਂ ? ਕੀ ਕਰਾਂਗੀ ? ਕੁਝ ਨਹੀਂ ਪਤਾ ਦੋ ਦਿਨ ਪਹਿਲੇ ਕੀ ਸੀ ? ਅੱਜ ਕੀ ਬਣ ਗਈ ਹਾਂ, ਮਾਨੋ ਇਸੇ ਵਿਚ ਇਕ ਯੁਗ, ਇਕ ਜਨਮ ਬੀਤ ਗਿਆ ਹੈ, ਪਲ ਭਰ ਦੀ ਭੁੱਲ ਨੇ ਮੇਰੀ ਜ਼ਿੰਦਗੀ ਵਿਚ ਉਹ ਕੁਝ ਲਿਆਂਦਾ ਜਿਸਦੀ ਕਦੀ ਕਲਪਨਾ ਹੀ ਨਹੀਂ ਸੀ, ਕੀਤੀ। ਇਸ ਦੇ ਲਈ ਕੀ ਕਿਸਨੇ ਮੈਨੂੰ ਤਿਲ ਭਰ ਵੀ ਮਾਫ ਕੀਤਾ ? ਸਮਾਜ ਵਿਚ ਇਸਤਰੀ ਦੇ ਪ੍ਰਤੀ ਜੋ ਪਤੀ ਦਾ ਸਭ ਤੋਂ ਵੱਡਾ ਦੰਡ ਹੈ, ਉਹ ਮੈਨੂੰ ਇਤਨੀ ਜਲਦੀ ਮਿਲ ਗਿਆ। ਥੋੜ੍ਹੀ ਬਿਪਤਾ, ਥੋੜਾ ਵਿਰੋਧ ਵੀ ਕਿਸੇ ਨੇ ਨਹੀਂ ਕੀਤਾ। ਦੂਜੇ ਪਾਸੇ, ਪੁਰਖ ਜਾਤ ਸਮਾਜ ਦਾ ਮੱਥਾ ਬਣ ਕੇ ਇਸ਼ ਤੋਂ ਹਜ਼ਾਰ ਗੁਣਾਂ ਵੱਡੀਆਂ ਭੁੱਲਾਂ ਅਣਗਿਣਤ ਵਾਰ ਹਰ ਰੋਜ਼ ਕਰਦੀ ਆ ਰਹੀ ਹੈ। ਪਰ ਉਸ ਦੇ ਖਿਲਾਫ਼ ਮੂੰਹ ਖੋਲਣ ਦਾ ਵੀ ਕਿਸੇ ਨੂੰ ਅਧਿਕਾਰ ਨਹੀਂ। ਸੋਚਿਆ ਸਭ ਤੋਂ ਹੀਣ, ਸਭ ਤੋਂ ਬਦਨਸੀਬ, ਅਸੀਂ ਔਰਤ ਜ਼ਾਤ ਹਾਂ। ਜਵਾਨੀ ਦੇ ਕਈ ਭਰੇ ਰਸਤਿਆਂ ਉਤੇ ਚਲਦੇ ਸਮੇਂ ਇਸ ਦੇ ਜ਼ਰਾ ਜਿੰਨੇ ਵੀ ਪੈਰ ਲੜਖੜਾ ਜਾਣ ਮਾਨੋ ਸਮਾਜ ਹਜ਼ਾਰਾਂ ਅੱਖਾਂ ਪਾੜ ਪਾੜ ਕੇ ਵੇਖਣ ਲਈ ਤਿਆਰ ਬੈਠਾ ਰਹਿੰਦਾ ਹੈ। ਵੇਖ ਲੈਣ ਉਤੇ ਬਚਣਾ ਮੁਸ਼ਕਿਲ ਹੈ। ਇਥੇ ਹੀ ਬਸ ਨਹੀਂ, ਉਸ ਲਈ ਮੌਤ ਦੀ ਸਜ਼ਾ ਦਾ ਪ੍ਰਬੰਧ ਵੀ ਨਾਲੋਂ ਨਾਲ ਹੋ ਜਾਂਦਾ ਹੈ। ਪਰੰਤੂ ਇਹ ਪੁਰਖ ਛੱਡੋ ਇਸ ਗੱਲ ਨੂੰ। ਇਹ ਸਾਡੀ ਤਰ੍ਹਾਂ ਦੇ ਨਹੀਂ ਹਨ ?

ਜਦੋਂ ਬੈਲਗਾੜੀ ਸਟੇਸ਼ਨ ਪਹੁੰਚੀ ਤਾਂ ਰੇਲ ਗੱਡੀ ਦੇ ਆਉਣ ਦਾ ਸਮਾਂ ਹੋ ਚੁੱਕਾ ਸੀ ਨਾਥ ਵੀਰਾ ਮੈਨੂੰ ਅੰਦਰ ਲੈ ਗਿਆ। ਥੋੜ੍ਹੀ ਦੇਰ ਬਾਅਦ ਥੜਥੜ ਦੀ ਆਵਾਜ਼ ਨਾਲ ਜ਼ਮੀਨ ਕੰਬਾਉਂਦੀ ਹੋਈ ਹਵਾ ਵਾਂਗ ਤੇਜ਼ ਇਕ ਕਾਲੀ ਗੱਡੀ ਧੂੰਆਂ ਅਤੇ ਧੂੜ ਮਿਲਾਕੇ ਕੋਹਰਾ ਬਣਾਉਂਦੇ ਹੋਏ ਆ ਖੜੀ ਹੋਈ। ਇਸ ਤਰ੍ਹਾਂ ਲਗਿਆ ਮਾਨੋ ਕਿਸੇ ਕਹਾਣੀ-ਮਾਲਾ ਦਾ ਰਾਖਸ਼ ਰਾਜ ਰਾਜਾ ਦੀ ਗੁਆਚੀ ਹੋਈ ਲੜਕੀ ਨੂੰ ਢੂੰਡਣ ਲਈ ਦੌੜ ਰਿਹਾ ਹੋਵੇ। ਲੋਕਾਂ ਦੀ ਭੀੜ ਅਤੇ ਸ਼ੋਰ ਸ਼ਰਾਬੇ ਦੇ ਵਿਚਕਾਰ ਅਸੀਂ ਵੀ ਇਕ ਡੱਬੇ ਵਿਚ ਜਾ ਬੈਠੇ। ਗੱਡੀ ਚਲ ਪਈ। ਗਵਾਰ ਲੋਕਾਂ ਨੂੰ ਕੀ ਪਤਾ ਕਿ ਬਾਹਰ ਇਤਨੀਆਂ ਨਵੀਆਂ ਅਣਦੇਖੀਆਂ ਚੀਜ਼ਾਂ ਵੀ ਹਨ। ਮੈਨੂੰ ਸਾਰਾ ਕੁਝ ਸੁਪਨੇ ਵਾਂਗ ਲਗ ਰਿਹਾ ਸੀ।

ਬੱਘੀ ਇਕ ਛੋਟੇ ਜੇਹੇ ਮਕਾਨ ਦੇ ਸਾਹਮਣੇ ਆ ਕੇ ਰੁਕੀ। ਮੈਂ ਹੈਰਾਨੀ ਨਾਲ ਪੁੱਛਿਆ —ਨਾਥ ਵੀਰੇ ! ਇਹ ਕੇਹੜੀ ਜਗ੍ਹਾ ਹੈ ?

''ਇਹ ਕਟਕ ਹੈ'', ਉਹਨਾਂ ਦੱਸਿਆ।

''ਮੈਨੂੰ ਕੀ ਪਤਾ ਸੀ ਕਿ ਅਸੀਂ ਕਟਕ ਆਉਣਾ ਹੈ, ਮੈਂ ਤਾਂ ਸੋਚਿਆ ਅਸੀਂ ਪਿੰਡ ਜਾ ਰਹੇ ਹਾਂ'' ।

''ਹਾਂ ਚਲਣਾ ਤਾਂ ਪਿੰਡ ਹੀ ਹੈ, ਪਰ ਅੱਜ ਨਹੀਂ'', ਉਹਨਾਂ ਕਿਹਾ ।

ਜਿਸ ਮਕਾਨ ਵਿਚ ਅਸੀਂ ਗਏ ਉਸ ਦੀ ਇਕ ਕੋਠੜੀ ਸਾਫ਼ ਕਰਵਾ ਕੇ ਨਾਥ ਵੀਰੇ ਨੇ ਕਿਹਾ, ''ਸਤੀ ਤੂੰ ਇਸ ਕਮਰੇ ਵਿਚ ਬੈਠ, ਮੈਂ ਹੁਣੇ ਬਜ਼ਾਰੋ ਹੋ ਕੇ ਆਇਆ'' ।

''ਮੈਂ ਇਥੇ ਇਕੱਲੀ ਰਹਾਂਗੀ ?''

''ਨਹੀਂ ਓ ਪਾਗਲ ! ਇਸ ਮਕਾਨ ਵਿਚ ਇਕ ਹੋਰ ਆਦਮੀ ਵੀ ਰਹਿੰਦਾ ਹੈ, ਤੈਨੂੰ ਕਿਸ ਗੱਲ ਦਾ ਡਰ ਹੈ ? ਮੈਂ ਹੁਣੇ ਹੀ ਤਾਂ ਆ ਰਿਹਾ'', ਉਹ ਕਮਰੇ ਤੋਂ ਬਾਹਰ ਚਲੇ ਗਏ । ਕਮਰੇ ਵਿਚ ਚੁਪ ਚਾਪ ਬੈਠੀ ਬੈਠੀ ਮੈਂ ਵਿਸ਼ਵ ਬ੍ਰਹਿਮੰਡ ਬਾਰੇ ਸੋਚਣ ਲਗ ਪਈ । ਅੱਜ, ਹੁਣੇ ਕੁਝ ਹੀ ਘੰਟੇ ਪਹਿਲੇ ਮੇਰੇ ਨਾਲ ਜੋ ਇਤਨੀ ਭਿਆਨਕ ਘਟਨਾ ਘਟੀ ਹੈ, ਜਿਸ ਨੂੰ ਅਜੇ ਮੇਰੇ ਮਾਪਿਆਂ ਤੇ ਹੋਰ ਲੋਕਾਂ ਨੇ ਸੁਣਿਆ ਹੀ ਨਹੀਂ । ਪਿੰਡ ਵਿਚ ਵੀ ਅਜੇ ਤਾਂ ਕਿਸੇ ਨੂੰ ਖਬਰ ਨਹੀਂ ਲਗੀ ਹੋਣੀ । ਪਰ ਇਕ ਦਿਨ ਤਾਂ ਸਾਰੇ ਹੀ ਜਾਣ ਜਾਣਗੇ । ਲੋਕਾਂ ਨੂੰ ਪਤਾ ਲਗੇਗਾ ਕਿ ਕਿਸ ਤਰ੍ਹਾਂ ਮੇਰੇ ਪਤੀ ਨੇ ਮੈਨੂੰ ਘਰੋਂ ਬਾਹਰ ਕੱਢਿਆ, ਇਕ ਨਿੱਕੀ ਜਿੰਨੀ ਗਲਤੀ ਵਾਸਤੇ ! ਪਤਾ ਨਹੀਂ ਮੈਂ ਵੀ ਕਿਸ ਦੇ ਬਲ 'ਤੇ ਉਥੋਂ ਚਲੀ ਆਈ ਬਜਾਇ ਕਿ ਉਹਨਾਂ ਦੀ ਸਰਣ ਮੰਗਦੀ । ਜੇ ਆਈ ਵੀ ਤਾਂ ਨਾਥ ਵੀਰੇ ਨਾਲ, ਜਿਸ ਦੇ ਨਾਲ ਸ਼ਾਦੀ ਤੋਂ ਕੁਝ ਮਹੀਨੇ ਪਹਿਲਾਂ ਮੇਰੀ ਗੱਲਬਾਤ ਬੰਦ ਹੋ ਗਈ ਸੀ । ਹਾਇ ਰੱਬਾ ! ਹੁਣ ਮੈਂ ਮਾਤਾ ਪਿਤਾ ਨੂੰ ਕਿਵੇਂ ਮੂੰਹ ਵਿਖਾਵਾਂਗੀ ? ਉਸ ਦਿਨ ਉਸ ਮੰਦਰ ਦੀ ਭੀੜ ਵਿਚ ਹੀ ਕਿਉਂ ਨਾ ਮੈਂ ਮਰ ਗਈ ? ਜਦੋਂ ਪਿੰਡ ਵਾਲੇ ਪਿਤਾ ਜੀ ਨੂੰ ਪੁਛਣਗੇ ਕਿ ਤੇਰੀ ਧੀ ਨੂੰ ਉਹਨਾਂ ਕਿਉਂ ਘਰੋਂ ਕੱਢਿਆ ਹੈ, ਤਾਂ ਉਹ ਕੀ ਜਵਾਬ ਦੇਵੇਗਾ ? ਮੇਰੇ ਹੀ ਕਾਰਨ ਸਭ ਦਾ ਸਿਰ ਨੀਵਾਂ ਹੋ ਜਾਏਗਾ । ਪਰ ਇਹ ਸਭ ਕਿਸ ਦੇ ਕਾਰਨ ਹੋਇਆ—ਇਸ ਨਾਥ ਵੀਰੇ ਕਰਕੇ ਨਾ ! ਇਸ ਗੱਲ ਨੂੰ ਲੈ ਕੇ ਮੈਂ ਤਾਂ ਪਤੀ ਨਾਲ ਝਗੜਾ ਨਹੀਂ ਕਰਦੀ । ਇਹੀ ਤਾਂ ਰਹਿ ਗਿਆ ਸੀ ਮੇਰੀ ਤਰਫੋਂ ਬੋਲਣ ਵਾਲਾ । ਪਤੀ ਦੇਵ ਜਦ ਗੁੱਸੇ ਸੀ ਤਾਂ ਕਿਉਂ ਨਹੀਂ ਇਸ ਨੇ ਅਗੋਂ ਨਿਮਰਤਾ ਭਾਵ ਨਾਲ ਗੱਲ ਕੀਤੀ ? ਮੈਨੂੰ ਆਪਣੇ ਘਰ ਰੱਖਣ ਲਈ ਕਿਉਂ ਨਹੀਂ ਉਸ ਦਾ ਮਿੰਨਤ ਤਰਲਾ ਕੀਤਾ, ਕਿਉਂ ਨਹੀਂ ਪੈਰ ਫੜ ਲਏ । ਇਸ ਤੋਂ ਬਿਨਾਂ ਮੈਂ ਉਹਨਾਂ ਦੇ ਘਰ ਕਿਵੇਂ ਰਹਿ ਸਕਦੀ ਸੀ । ਉਂਜ ਮੈਥੋਂ ਕੀ ਭੁਲਾ ਹੈ ? ਹੁਣ ਵੀ ਤਾਂ ਇਤਨੇ ਦਿਨ ਤੋਂ ਸੁਆਮੀ ਦੀ ਸੇਜ ਚੜ੍ਹੇ ਬਗੈਰ ਬਿਤਾਂਦੀ ਆਈ ਹਾਂ ਕੁਝ ਦਿਨ ਹੋਰ ਇਸੇ ਤਰ੍ਹਾਂ ਕਟ ਜਾਂਦੇ । ਮੇਰੇ ਦੁੱਖ ਦੇ ਕਾਰਨ ਹੀ ਇਹਨਾਂ ਦੇ ਸਿਰ ਵਿਚ ਇਤਨਾ ਦਰਦ ਹੋਇਆ

ਸੀ । ਦੰਭ ਦੇ ਚੱਕਰ ਵਿਚ ਪੈ ਕੇ ਮੈਂ ਉਹ ਗਲਤੀ ਕਰ ਬੈਠੀ ਹਾਂ, ਜਿਸ ਦਾ ਉਮਰ ਭਰ ਸੁਧਾਰ ਨਹੀਂ ਹੋ ਸਕਦਾ ।

ਬੂਹੇ ਦੀ ਆਵਾਜ਼ ਸੁਣ ਕੇ ਉਧਰ ਵੇਖਿਆ—ਨਾਥ ਵੀਰਨ ਹੈ । ਇਕ ਵੱਡੀ ਸਾਰੀ ਟੋਕਰੀ ਵਿਚ ਢੇਰ ਸਾਰਾ ਸਾਮਾਨ ਲਿਆ ਕੇ ਇਕ ਆਦਮੀ ਨੇ ਕਮਰੇ ਵਿਚ ਰੱਖ ਦਿੱਤਾ ।

ਨਾਥ ਵੀਰਾ ਨੇ ਹੱਸਦੇ ਹੋਏ ਕਿਹਾ, "ਸਤੀ" ।

ਮੈਂ ਗੁੱਸੇ ਵਿਚ ਕੁਝ ਨਹੀਂ ਬੋਲੀ ।

ਮੈਨੂੰ ਚੁੱਪ ਵੇਖ ਉਹ ਆਪ ਹੀ ਫਿਰ ਬੋਲੇ, "ਸਾਰੀ ਘਰ ਗ੍ਰਹਿਸਤੀ ਦਾ ਸਾਮਾਨ ਖਰੀਦ ਲਿਆਇਆ ਹਾਂ" ।

ਦਰਦ ਨਾਲ ਉਹਨਾਂ ਦਾ ਚੇਹਰਾ ਪਲ ਭਰ ਵਿਚ ਮੁਰਝਾ ਗਿਆ । ਨੇੜੇ ਆ ਕੇ ਮੇਰੀ ਪਿਠ ਉਤੇ ਹੱਥ ਰੱਖ ਕੇ ਉਹਨਾਂ ਫਿਰ ਕਿਹਾ "ਸਤੀ ।"

"ਰੋ ਕਿਉਂ ਰਹੀ ਏਂ, ਮੈਨੂੰ ਨਹੀਂ ਦੱਸੇਂਗੀ ?"

ਝੂਠ ਮੂਠ ਕਿਹਾ, ਮੇਰੇ ਸਿਰ ਵਿਚ ਬਹੁਤ ਦਰਦ ਹੈ ।"

ਥੋੜ੍ਹੀ ਦੇਰ ਖਲੋ ਕੇ ਉਹ ਸੋਚਦੇ ਰਹੇ । ਉਸ ਤੋਂ ਬਾਅਦ ਉਸੇ ਧੁੱਪ ਵਿਚ ਬਾਹਰ ਚਲੇ ਗਏ । ਜਾਂਦੀ ਵਾਰੀ ਉਹਨਾਂ ਦਾ ਪੈਰ ਟੋਕਰੀ ਨਾਲ ਟਕਰਾ ਗਿਆ ਜਿਸ ਨਾਲ ਹਾਂਡੀ, ਕਸੋਰਾ ਤੇ ਕਈ ਬੋਤਲਾਂ ਟੁੱਟਾਂ ਗਈਆਂ । ਪਰ ਉਹਨਾਂ ਨੇ ਰੁੱਕ ਕੇ ਵੇਖਿਆ ਤਕ ਨਹੀਂ । ਮਿੰਟ ਤੋਂ ਵੀ ਪਹਿਲਾਂ ਇਕ ਡੱਬੀ ਲੈ ਕੇ ਆ ਗਿਆ ਤੇ ਕਹਿਣ ਲਗਾ—ਇਸ ਵਿਚੋਂ ਥੋੜ੍ਹੀ ਦਵਾਈ ਸਿਰ ਵਿਚ ਲਗਾ ਦੇਂਦਾ ਹਾਂ, ਹੁਣੇ ਆਰਾਮ ਆ ਜਾਏਗਾ ।

ਭਾਵੇਂ ਮੈਂ ਝੂਠ ਬੋਲਿਆ ਸੀ ਤਾਂ ਵੀ ਦਵਾਈ ਲਗਵਾਣੀ ਪਈ । ਇਸ ਤੋਂ ਬਾਅਦ ਮੈਨੂੰ ਜ਼ਬਰਦਸਤੀ ਲਿਟਾ ਕੇ ਪੱਖਾ ਝਲਣ ਲਗੇ । ਮੈਂ ਚੁਪ ਚਾਪ ਬਿਸਤਰੇ ਉਤੇ ਪਈ ਰਹੀ । ਦੋਵੇਂ ਅੱਖਾਂ ਅਕਾਰਣ ਹੰਝੂਆਂ ਨਾਲ ਭਰ ਆਈਆਂ ।

ਕੁਝ ਦੇਰ ਪਹਿਲੇ ਮੈਨੂੰ ਨਾਥ ਵੀਰੇ 'ਤੇ ਹੀ ਗੁੱਸਾ ਆ ਰਿਹਾ ਸੀ ।

ਮੈਨੂੰ ਉਠਦੇ ਵੇਖ ਉਹਨਾਂ ਪੁੱਛਿਆ—ਕਿਉਂ ਕੁਝ ਠੀਕ ਏ ?

"ਹਾਂ ਦਰਦ ਠੀਕ ਹੋ ਗਈ ਹੈ", ਮੈਂ ਦੱਸਿਆ ।

ਫਿਰ ਪਹਿਲੇ ਦੀ ਤਰ੍ਹਾਂ ਉਹ ਮੇਰੇ ਨਾਲ ਘਰ-ਗ੍ਰਹਿਸਤੀ ਦੀਆਂ ਗੱਲਾਂ ਕਰਨ ਲਗੇ ।

"ਜਲਦਬਾਜ਼ੀ ਵਿਚ ਠੁਡਾ ਲਗਣ ਨਾਲ ਇਹ ਸਾਰੀਆਂ ਚੀਜ਼ਾਂ ਟੁੱਟ ਗਈਆਂ । ਲਗਦਾ ਹੈ, ਬਜ਼ਾਰੋਂ ਦੁਬਾਰਾ ਲਿਆਉਣੀਆਂ ਹੋਣੀਆਂ ?

ਮੈਂ ਪੁੱਛਿਆ, ਇਹਨਾਂ ਹਾਂਡੀਆਂ ਦਾ ਕੀ ਕਰੋਗੇ ? 'ਕੀ ਇਸੇ ਇਕ ਨਾਲ ਕੰਮ ਨਹੀਂ ਸਰਦਾ ?

"ਸਰ ਜਾਏਗਾ ਤਾਂ ਠੀਕ ਹੈ", ਇਸ ਵੇਲੇ ਤਾਂ ਬਜ਼ਾਰ ਵਿਚੋਂ ਠੇਕੇ ਉਤੇ

ਰਸੋਈਆ ਨਹੀਂ ਮਿਲਦਾ ਜਦ ਤਕ ਕਿਸੇ ਦਾ ਇੰਤਜ਼ਾਮ ਠੀਕ ਨਾ ਹੋ ਜਾਵੇ...।"

ਪਤਾ ਨਹੀਂ ਕੀ ਸੋਚ ਕੇ ਚੁਪ ਕਰ ਗਏ।

ਮੈਂ ਕਿਹਾ, ਕੀ ਕਰੋਗੇ ਰਸੋਈਏ ਦਾ ? ਕੀ ਮੈਂ ਦੋ ਜਾਣਿਆਂ ਦੀ ਰੋਟੀ ਨਹੀਂ ਬਣਾ ਸਕਦੀ ?

"ਉਹ ਮੁਸਕਰਾਏ—ਤੇਰੇ ਹੱਥ ਦਾ ਪੱਕਿਆ ਹੋਣ ਖਾਣ ਦੇ ਲਾਲਚ ਵਿਚ ਹੀ ਤਾਂ ਅੱਜ ਠੀਕ ਤਰ੍ਹਾਂ ਰਸੋਈਆ ਨਹੀਂ ਲੱਭਿਆ। ਪਰ ਇਹ ਤਾਂ ਕੇਵਲ ਅੱਜ ਲਈ ਕੀਤਾ ਹੈ ਫਿਰ ਰਬ ਮੈਨੂੰ ਇਹੋ ਜੇਹੀ ਭੈੜੀ ਮਤ ਨਾ ਦੇਵੇ" ਤੇ ਅਸੀਂ ਦੋਵੇਂ ਹੱਸ ਪਏ।

## 24

ਉਸੇ ਦੁਪਹਿਰ ਨਾਥ ਭਾਈ ਕੁਝ ਥੋੜ੍ਹਾ ਬਹੁਤ ਖਾ ਕੇ ਰਸੋਈਏ ਦੀ ਤਲਾਸ਼ ਵਿਚ ਗਏ ਹਨ। ਏਨੀ ਦੇਰ ਹੋ ਗਈ ਏ—ਅੱਜੇ ਤਕ ਨਹੀਂ ਆਏ। ਅੱਜ ਸਾਡੀ ਜੋ ਨਵੀਂ ਨੌਕਰਾਣੀ ਆਈ ਸੀ, ਉਸ ਨੂੰ ਤਿੰਨ ਚਾਰ ਵਾਰ ਨਾਥ ਵੀਰੇ ਨੂੰ ਵੇਖਣ ਲਈ ਭੇਜ ਚੁੱਕੀ ਹਾਂ। ਪਰ ਉਹ ਆਇਆ ਨਹੀਂ। ਸੋਚਿਆ, ਕੀ ਪਤਾ ਵਾਪਸ ਆਉਣ ਵਿਚ ਕਿਤਨੀ ਦੇਰ ਹੋ ਜਾਏ—ਜਲਦੀ ਜਲਦੀ ਕੁਝ ਖਾਣ ਲਈ ਬਣਾ ਲਵਾਂ। ਚੁਲ੍ਹੇ ਵਿਚ ਦੁਪਹਿਰ ਦੀ ਅੱਗ ਸੀ ਹੀ। ਉਸ ਵਿਚ ਮੁਠੀ ਭਰ ਬੂਰਾ ਪਾ ਕੇ ਅਜੇ ਸਬਜ਼ੀ ਕਟਣ ਲਈ ਬੈਠੀ ਹੀ ਸੀ ਕਿ ਇਕ ਔਰਤ ਬੂਹੇ ਦੇ ਸਾਹਮਣੇ ਆਣ ਖਲੋਤੀ। ਸ਼ਕਲ ਤੋਂ ਕਿਸੇ ਚੰਗੇ ਘਰਾਣੇ ਦੀ ਲਗ ਰਹੀ ਸੀ। ਉਮਰੋਂ ਮੇਰੇ ਨਾਲੋਂ ਵੱਡੀ ਨਹੀਂ ਸੀ। ਇਹ ਹੈ ਕੌਣ। ਮੈਂ ਨਹੀਂ ਪਛਾਣਦੀ ਸੋ ਮੈਂ ਕੁਝ ਨਹੀਂ ਬੋਲੀ।

ਕੁਝ ਪਲ ਠਹਿਰ ਕੇ ਪਹਿਲੇ ਉਸ ਨੇ ਹੀ ਗੱਲ ਸ਼ੁਰੂ ਕੀਤੀ—ਮੈਂ ਇਥੇ ਇਸ ਦੂਸਰੇ ਵਿਹੜੇ ਵਿਚ ਰਹਿੰਦੀ ਹਾਂ। ਮੇਰੇ "ਉਹ" ਕੁਲੈਟਰੀ ਵਿਚ ਕੰਮ ਕਰਦੇ ਹਨ। ਦੋ ਸਾਲਾਂ ਤੋਂ ਅਸੀਂ ਇਥੇ ਹੀ ਰਹਿੰਦੇ ਹਾਂ।

ਇਹਨਾਂ ਦੇ ਬਾਰੇ ਹੀ ਸਵੇਰੇ ਨਾਥ ਵੀਰਾ ਕਹਿ ਰਿਹਾ ਸੀ। ਮੈਂ ਮਨ ਵਿਚ ਸੋਚਿਆ, "ਆਉ ਬੈਠੋ"।

ਉਹ ਬੈਠ ਗਈ। ਤੇ ਨਾਲ ਹੀ ਕਹਿਣ ਲਗੀ ਮੈਨੂੰ ਬੈਠਣ ਦੀ ਫੁਰਸਤ ਕਿਥੇ ? ਅੱਜ ਮਹੀਨੇ ਦਾ ਆਖਰੀ ਸ਼ਨੀਚਰਵਾਰ ਹੈ। ਇਸ ਲਈ ਕਚੈਹਰੀਉਂ ਆਉਣ ਵਿਚ ਅੱਜ ਉਹਨਾਂ ਨੂੰ ਕੁਝ ਹੋਰ ਸਮਾਂ ਲਗੇਗਾ, ਵਰਨਾ ਇਸ ਵੇਲੇ ਪਲ ਭਰ ਦਮ ਮਾਰਨ ਦਾ ਵੀ ਵੇਹਲ ਨਹੀਂ ਹੁੰਦਾ।

ਕੀ ਤੁਸੀਂ ਇਕੱਲੇ ਰਹਿੰਦੇ ਹੋ ? ਮੈਂ ਪੁੱਛਿਆ।

ਉਹ ਹੈਰਾਨੀ ਨਾਲ ਬੋਲੀ, "ਹਾਂ ਹੋਰ ਭਲਾ ਕੌਣ ਰਹੇਗਾ। ਪੰਜ ਸਾਲ ਬਾਅਦ

ਰੱਬ ਨੇ ਕੁੱਖ ਹਰੀ ਕੀਤੀ ਤੇ ਉਹ ਵੀ ਲੈ ਲਿਆ। ਉਸ ਦਿਨ ਤੋਂ ਬਾਅਦ ਉਹਨਾਂ ਦੇ ਕਚਹਿਰੀ ਜਾਣ ਤੋਂ ਬਾਅਦ ਮੈਂ ਹਮੇਸ਼ਾਂ ਇਕੱਲੀ ਰਹਿੰਦੀ ਹਾਂ। ਦੁੱਖ ਤੇ ਵੇਦਨਾ ਨਾਲ ਉਸ ਦਾ ਅਖੀਰਲਾ ਵਾਕ ਕੁਝ ਭਾਰਾ ਹੋ ਗਿਆ ਸੀ। ਕੁਝ ਦੇਰ ਤਕ ਉਹ ਚੁੱਪ ਰਹੀ। ਮੈਂ ਸੋਚਿਆ ਸ਼ਾਇਦ ਪੁੱਤ ਦੀ ਯਾਦ ਆਉਣ ਕਰਕੇ ਰੋ ਰਹੀ ਹੈ।

ਕੁਝ ਦੇਰ ਬਾਅਦ ਬੜੇ ਸਹਿਜ ਭਾਵ ਨਾਲ ਉਸ ਪੁੱਛਿਆ, "ਇਸ ਘਰ ਵਿਚ ਅੱਜ ਹੀ ਆਈ ਏਂ ?"

ਮੈਂ ਕਿਹਾ, "ਹਾਂ"।

ਇਸ ਤੋਂ ਪਹਿਲਾਂ ਕਿਥੇ ਸੀ ?

ਪਿੰਡ ਵਿਚ।

ਥੋੜ੍ਹੀ ਦੇਰ ਚੁਪ ਰਹਿ ਕੇ ਉਸ ਫਿਰ ਪੁੱਛਿਆ ਤੇਰੇ "ਉਹ" ਵੀ ਕਚੈਹਰੀ ਵਿਚ ਹੀ ਕੰਮ ਕਰਦੇ ਹਨ ?

ਬਹੁਤ ਸ਼ਰਮ ਆਈ ਉਸ ਦੀ ਗੱਲ ਸੁਣਕੇ। ਥੋੜ੍ਹਾ ਮੁਸਕਰਾ ਕੇ ਸਿਰ ਨੀਵਾਂ ਕਰ ਲਿਆ।

ਉਹ ਹੱਸ ਕੇ ਕਹਿਣ ਲਗੀ, ਦਸੋ ਨਾਂ ? ਕੀ ਸ਼ਰਮ ਆ ਰਹੀ ਏ ?

ਪਹਿਲੇ ਮੈਨੂੰ ਵੀ ਸ਼ਰਮ ਆਉਂਦੀ ਸੀ ਉਸ ਦੀ ਗੱਲ ਕਰਦਿਆਂ। ਪਰ ਮੈਂ ਗੁਆਂਢਣ ਹਾਂ। ਘਰ ਨਾਲ ਘਰ ਜੁੜਿਆ ਹੋਇਐ। ਮੈਨੂੰ ਦੱਸਣ ਵਿਚ ਭਲਾ ਕੀ ਸ਼ਰਮ ?

ਮੈਂ ਬੱਧੀ ਰੁਧੀ ਬੋਲੀ, "ਨਹੀਂ"।

"ਤਾਂ ਕੀ ਵਪਾਰ ਵਗੈਰਾ ਕਰਦਾ ਹੈ ?"

"ਨਹੀਂ, ਕੁਝ ਨਹੀਂ"।

ਉਹ ਮੇਰੀ ਗੱਲ ਸੁਣ ਕੇ ਸ਼ਰਮਿੰਦੀ ਹੋ ਗਈ ਤੇ ਫਿਰ ਪੁੱਛਣ ਲਈ 'ਤਾਂ ਫਿਰ ਕਟਕ ਵਿਚ ਕੀ ਕਰਦਾ ਹੈ ?'

ਘੁੰਮਣ ਆਏ ਹਾਂ—ਮੈਂ ਜਿਵੇਂ ਕਿਵੇਂ ਕਹਿ ਦਿਤਾ।

ਘੁੰਮਣ ਆਏ ਹੋ ? ਘਰਵਾਲੀ ਨੂੰ ਨਾਲ ਲੈ ਕੇ ? ਤਾਂ ਤੇ ਤੁਸੀਂ ਜ਼ਰੂਰ ਕੋਈ ਵੱਡੇ ਬੰਦੇ ਹੋ ? ਬੜੀ ਜ਼ਿਮੀਦਾਰੀ ਵਗੈਰਾ ਹੋਵੇਗੀ ?

ਨਾਥ ਵੀਰੇ ਨੂੰ ਲੈ ਕੇ ਇਸ ਤਰ੍ਹਾਂ ਦੇ ਸ਼ਰਮਸਾਰ ਕਰਨ ਵਾਲੇ ਪ੍ਰਸੰਗ ਆਉਣ ਉਤੇ ਪਤਾ ਨਹੀਂ ਮੈਨੂੰ ਕਿਹੋ ਜੇਹਾ ਲਗ ਰਿਹਾ ਸੀ—ਮੈਂ ਇਸ ਤੋਂ ਬਚਣ ਲਈ ਕਿਹਾ ਹਾਂ ਅਸੀਂ ਜ਼ਿਮੀਦਾਰ ਹਾਂ।

"ਚੰਗੀ ਗੱਲ ਏ" ਇਤਨਾ ਕਿਹਾ ਹੀ ਸੀ ਕਿ ਰਸੋਈ ਦੇ ਬੂਹੇ ਅਗੇ ਨਾਥ ਵੀਰਾ ਆ ਖਲੋਤਾ ਤੇ ਕਹਿਣ ਲਗਾ, "ਰਸਤੇ ਵਿਚ ਜੋ ਸੋਚਿਆ ਸੀ ਠੀਕ ਉਹੀ ਹੋਇਆ। ਸੋਚ ਰਿਹਾ ਸੀ ਕਿ ਹੁਣ ਤਕ ਸਾਡੀ ਅੰਨਪੂਰਣਾ ਕੰਮ ਕਾਜ ਵਿਚ ਲਗ

ਚੁੱਕੀ ਹੋਵੇਗੀ'' ਇਸ ਤੋਂ ਬਾਅਦ ਦਹਿਲੀਜ਼ ਉਤੇ ਬੈਠ ਕੇ ਕਹਿਣ ਲਗਾ—ਕੀ ਕਰਾਂ ਸਤੀ ਰਸੋਈਆ ਅਜੇ ਵੀ ਨਹੀਂ ਮਿਲਿਆ ?

''ਮੈਂ ਕਿਹਾ ਕੰਮ ਤਾਂ ਚਲ ਹੀ ਰਿਹਾ ਹੈ।''

ਚਲ ਤਾਂ ਰਿਹਾ ਹੈ, ਫਿਰ ਵੀ ਇਕ ਰਸੋਈਏ ਦੀ ਲੋੜ ਤਾਂ ਹੈ ਹੀ—ਕੀ ਤੈਨੂੰ ਇਹ ਸਾਰਾ ਕੁਝ ਕਰਨ ਦੀ ਆਦਤ ਹੈ ?

ਮੈਂ ਕਿਹਾ ਕਿਉਂ ਪਿੰਡ ਵਿਚ ਵੀ ਤਾਂ ਮੈਂ ਰਸੋਈ ਬਣਾਇਆ ਕਰਦੀ ਸੀ।

ਹੁਣ ਉਹ ਦਿਨ ਕਿਥੇ ਹਨ ? ਅੱਜ ਤਾਂ ਥੋੜ੍ਹੀ ਜੇਹੀ ਧੁੱਪ ਲਗਣ ਕਰਕੇ ਹੀ ਤੇਰੇ ਸਿਰ ਪੀੜ ਹੋ ਗਈ ਸੀ। ਜ਼ਿਮੀਦਾਰ ਦੇ ਘਰ ਦੀ ਬਹੂ ਜੋ ਹੋਈ। ਹੋਰ ਕੁਝ ਨਹੀਂ ਘਟੋ ਘਟ ਰੋਟੀ ਤਾਂ ਨਹੀਂ ਨਾ ਪਕਾਣੀ ਪੈਂਦੀ ਸਹੁਰੇ ਘਰ।

ਮੈਂ ਕੋਈ ਉਤਰ ਨਹੀਂ ਦਿੱਤਾ। ਇਤਨੇ ਸੁੱਖਾਂ ਦੇ ਵਿਚ ਵੀ ਉਹ ਪੁਰਾਣੀਆ ਗੱਲਾਂ ਮਨ ਵਿਚ ਪਤਾ ਨਹੀਂ ਕਿਉਂ ਪੀੜਾ ਜਗਾ ਗਈਆਂ। ਚੁਪ ਚਾਪ ਸਿਰ ਝੁਕਾ ਕੇ ਸਬਜੀ ਕਟਣ ਲਗੀ। ਉਹ ਵੀ ਸ਼ਾਇਦ ਇਹ ਗੱਲ ਕਹਿ ਕੇ ਆਪਣੇ ਆਪ ਵਿਚ ਗੁਆਚ ਗਿਆ ਸੀ।

ਥੋੜ੍ਹੀ ਦੇਰ ਦੋਹਾਂ ਵਿਚੋਂ ਕੋਈ ਨਹੀਂ ਬੋਲਿਆ। ਉਸ ਚੁਪ ਨੂੰ ਤੋੜਦਿਆਂ ਅਖੀਰ ਮੈਂ ਹੀ ਕਿਹਾ, ''ਜਾਓ ਕੱਪੜੇ ਬਦਲ ਲਉ, ਰੋਟੀ ਤਿਆਰ ਹੈ''।

''ਹਾਂ ਜਾ ਰਿਹਾ ਹਾਂ'' ਇਹ ਕਹਿ ਕੇ ਉਹ ਆਪਣੇ ਕਮਰੇ ਵਿਚ ਕੱਪੜੇ ਬਦਲਣ ਚਲੇ ਗਏ।

## 25

ਰਾਤ ਨੂੰ ਖਾਣਾ ਪੀਣਾ ਖਤਮ ਕਰਕੇ ਨੌਕਰਾਣੀ ਚੌਕਾ ਬਰਤਨ ਕਰਕੇ ਘਰ ਜਾਣ ਲੱਗੀ। ਵੇਹੜੇ ਦੇ ਬੂਹੇ ਨੂੰ ਵਲਾ ਕੇ ਉਸ ਕਿਹਾ ਬੂਹਾ ਬੰਦ ਕਰ ਲਉ, ਨਹੀਂ ਤਾਂ ਕੁੱਤਾ ਹਾਂਡੀ ਜੂਠੀ ਕਰ ਜਾਏਗਾ। ਹੱਥ ਵਿਚ ਰੌਸ਼ਨੀ ਲਈ ਮੈਂ ਬੂਹਾ ਬੰਦ ਕਰਕੇ ਵਾਪਸ ਆ ਰਹੀ ਸੀ। ਮੈਨੂੰ ਵੇਖ ਕੇ ਕਹਿਣ ਲਗੇ, ''ਇਸ ਠੰਡ ਵਿਚ ਉਠ ਕੇ ਇਤਨੀ ਦੂਰ ਆਣ ਲਈ ਤੈਨੂੰ ਕਿਸਨੇ ਕਿਹਾ ਹੈ ?''

ਹਾਸਾ ਆਇਆ ਉਹਨਾਂ ਦੀ ਗੱਲ ਸੁਣਕੇ।

ਭਲਾਂ ਤੁਹਾਨੂੰ ਕਿਸ ਨੇ ਕਿਹਾ ਸੀ ? ਦਸੋ ਜ਼ਰਾ।

ਉਹ ਠਹਾਕਾ ਮਾਰ ਕੇ ਹੱਸੇ ਤੇ ਫਿਰ ਕਹਿਣ ਲਗੇ, ''ਅੱਛਾ ਜਾਹ ਸੌ ਜਾ ਕੇ। ਅੰਦਰੋਂ ਕੁੰਡੀ ਮਾਰ ਲਵੀ। ਸ਼ਹਿਰਾਂ ਵਿਚ ਚੋਰਾਂ ਦਾ ਬਹੁਤ ਡਰ ਰਹਿੰਦਾ ਏ''।

''ਚੋਰਾਂ ਦਾ ਡਰ'' ਮੈਂ ਹੈਰਾਨੀ ਨਾਲ ਪੁੱਛਿਆ।

''ਹਾਂ, ਕੀ ਇਕੱਲੇ ਸੌਣ ਵਿਚ ਡਰ ਲਗ ਰਿਹਾ ਹੈ ?''

ਮੈਂ ਜਲਦੀ ਜਲਦੀ ਕਿਹਾ, "ਨਹੀਂ ਤਾਂ, ਮੈਨੂੰ ਡਰ ਨਹੀਂ ਲਗਦਾ।"

ਬਿਸਤਰੇ ਉਤੇ ਲੇਟੇ ਲੇਟੇ ਸੋਚਿਆ—ਭਲਾ ਹੀ ਮੇਰੇ ਕਰਕੇ ਇਹਨੂੰ ਸਾਰੀ ਰਾਤ ਨੀਂਦ ਨਾ ਆਉਂਦੀ ਹੋਵੇ ਪਰ ਮੈਂ ਹਾਂ ਕਿ ਸਾਰਾ ਡਰ ਸਾਰਾ ਸ਼ੱਕ ਇਸੇ ਉਤੇ ਹੀ ਕਰਦੀ ਹਾਂ। ਛੀ: ਛੀ: ਕੀ ਇਹ ਔਰਤ ਜ਼ਾਤ ਸਦਾ ਤੋਂ ਹੀ ਇਤਨੀ ਬੇਵਫ਼ਾ ਹੈ ?

## 26

ਉਸ ਦਿਨ ਘਰ ਦੇ ਬਾਹਰ ਦੂਰ ਦੂਰ ਤਕ ਧੂੰਆਂਧਾਰ ਕੋਹਰਾ ਫੈਲਿਆ ਹੋਇਆ ਸੀ। ਇੰਜ ਲਗਦਾ ਸੀ ਜਿਵੇਂ ਸਿਆਲੀ (ਸਿਆਲ ਦੀ) ਬੁੱਢੜੀ ਨੇ ਆਪਣੀ ਮਟਮੈਲੀ ਰੰਗ ਦੀ ਚੁੰਨੀ ਸਵਰਗ ਦੇ ਵੇਹੜੇ ਵਿਚ ਥੱਲੇ ਸੁਕਣੇ ਪਾ ਰਖੀ ਹੈ। ਸਵੇਰੇ ਉਠ ਕੇ ਉਸ ਦਿਨ ਨਾਥ ਵੀਰ ਕਿਧਰੇ ਜਾ ਰਹੇ ਸੀ।

ਪੁੱਛਣ ਉਤੇ ਉਹਨਾਂ ਦੱਸਿਆ, "ਇਕ ਘੰਟੇ ਤਕ ਆ ਜਾਵਾਂਗਾ।"

ਮੈਂ ਰਸੋਈ ਵਿਚੋਂ ਚਾਵਲ ਕੱਢਣ ਜਾ ਰਹੀ ਸੀ ਤਦੇ ਹੀ ਨੌਕਰਾਣੀ ਨੇ ਆ ਕੇ ਕਿਹਾ, ਮੈਨੂੰ ਦੇਹ ਮਾਲਕਣ ਮੈਂ ਰਸੋਈ ਦਾ ਸਾਰਾ ਇੰਤਜ਼ਾਮ ਕਰ ਦੇਂਦੀ ਹਾਂ। ਆਪ ਕੇਵਲ ਚੁਲ੍ਹੇ ਕੋਲ ਚਲ ਕੇ ਬੈਠੋ।"

ਮੈਂ ਪੁੱਛਿਆ, "ਕਿਉਂ ?"

ਉਸ ਦੱਸਿਆ ਕਿ ਇਕ ਦਿਨ ਮਾਲਕ ਨੇ ਮੈਨੂੰ ਬੁਲਾ ਕੇ ਕਿਹਾ ਸੀ ਕਿ ਤੈਨੂੰ ਕੁਝ ਪੈਸੇ ਜ਼ਿਆਦਾ ਦੇ ਦਿਆਂਗਾ, ਰਸੋਈ ਘਰ ਦਾ ਬਾਹਰਲਾ ਸਾਰਾ ਕੰਮ ਤੂੰ ਕਰ ਦਿਆ ਕਰ ਤਾਂ ਕਿ ਉਸ ਨੂੰ ਸਿਰਫ ਬਨਾਉਣ ਤੋਂ ਬਿਨਾਂ ਹੋਰ ਕੁਝ ਨਾ ਕਰਨਾ ਪਵੇ।"

ਮੇਰੀ ਜਿਗਿਆਸਾ ਵਧ ਗਈ, "ਮੈਂ ਪੁੱਛਿਆ ਸੱਚ ?"

"ਹਾਂ, ਮੈਂ ਕੀ ਸਵੇਰੇ ਸਵੇਰੇ ਬਹੂਰਾਣੀ ਤੇਰੇ ਕੋਲ ਝੂਠ ਬੋਲਾਂਗੀ ? ਨਾ ਜਾਣੇ ਕਿਸ ਪਾਪ ਦੇ ਕਾਰਣ ਮੈਂ ਸਾਰਾ ਵੰਸ਼ ਤਾਂ ਖਾ ਬੈਠੀ ਹਾਂ। ਹੁਣ ਕੀ ਝੂਠ ਬੋਲਾਂਗੀ।"

"ਹੋਰ ਵੀ ਕੁਝ ਕਿਹਾ ਸੀ ਜਾਂ ਇਤਨਾ ਹੀ ?" ਉਹਨਾਂ ਨੇ ਜੋ ਵੀ ਕਿਹਾ ਠੀਕ ਹੀ ਤਾਂ ਕਿਹਾ ਸੀ। ਬਚਪਨ ਵਿਚ ਸੁਖ ਸਹੂਲਤ ਨਾਲ ਪਲੀ ਤੇ ਵੱਡੀ ਹੋਈ ਹੈਂ। ਤੈਨੂੰ ਰਸੋਈ ਕਰਨ ਵਿਚ ਦਿਕਤ ਹੁੰਦੀ ਹੋਵੇਗੀ ਹੀ। ਪਰੰਤੂ ਉਪਾਓ ਕੀ ਹੈ, ਇਹ ਕੋਈ ਪਿੰਡ ਤਾਂ ਹੈ ਨਹੀਂ ਜੋ ਹੁਕਮ ਦੇਂਦੇ ਸਾਰ, ਢੇਰ ਸਾਰੇ ਰਸੋਈਏ ਦੌੜੇ ਆਉਣਗੇ ? ਇਹ ਤਾਂ ਮਾਲਕਣ ਕਟਕ ਸ਼ਹਿਰ ਹੈ, ਪੈਸਾ ਦੇ ਕੇ ਵੀ ਇਥੋਂ ਦੇ ਲੋਕ ਇਕ ਵੇਲੇ ਰਸੋਈਏ ਦੀ ਪਰੇਸ਼ਾਨੀ ਕਾਰਣ ਭੁੱਖੇ ਸੌਂਦੇ ਹਨ।

ਮੈਂ ਮਾਲਕ ਨੂੰ ਦੱਸਿਆ...।"

ਕੀ ਦੱਸਿਆ, ਮੈਂ ਪੁੱਛਿਆ।

ਮੈਂ ਇਹੀ ਦੱਸਿਆ, "ਜੇ ਇਹੀ ਗੱਲ ਹੈ ਤਾਂ ਪਿੰਡ ਕਿਉਂ ਨਹੀਂ ਚਲੇ ਜਾਂਦੇ ਕਿਉਂ ਇਤਨੀ ਪਰੇਸ਼ਾਨੀ ਵਿਚ ਪਏ ਹੋ ?"

"ਉਹ ਕੀ ਬੋਲੇ ?"

"ਬੋਲੇ ਕੰਮ ਪੂਰਾ ਕੀਤੇ ਬਿਨਾਂ ਕਿਵੇਂ ਜਾ ਸਕਦਾ ਹਾਂ" ।

ਇਹ ਸੁਣ ਕੇ ਮਨ ਇਕ ਤਰ੍ਹਾਂ ਉਦਾਸ ਜੇਹਾ ਹੋ ਗਿਆ । ਪਿੰਡ ਜਾਣ ਬਾਰੇ ਮੈਂ ਵੀ ਇਕ ਦੋ ਵਾਰ ਨਾਥ ਵੀਰੇ ਨੂੰ ਕਹਿ ਚੁੱਕੀ ਹਾਂ । ਸੁਣ ਕੇ ਉਹਦਾ ਚੇਹਰਾ ਮੁਰਝਾ ਜਾਂਦਾ ਹੈ । ਅਣਸੁਣੀ ਕਰਕੇ ਦੂਸਰੀ ਗੱਲ ਸ਼ੁਰੂ ਕਰ ਦੇਂਦੇ ਹਨ । ਇਕ ਭੈੜੀ ਜੇਹੀ ਕਲਪਨਾ ਮੇਰੇ ਮਨ ਨੂੰ ਹਿਲਾ ਗਈ । ਮੈਂ ਦ੍ਰਿੜ੍ਹਤਾ ਨਾਲ ਉਸ ਭਾਵ ਨੂੰ ਮਨ ਵਿਚੋਂ ਕੱਢਣ ਦਾ ਜਤਨ ਕਰਕੇ ਕੰਮ ਕਰਨ ਲਗੀ ।

ਦਰਵਾਜ਼ੇ ਉਤੇ ਖਟ ਖਟ ਹੋਈ; ਦੇਖਿਆ ਉਹੀ ਗੁਆਂਢਣ ਖੜੀ ਹੈ । ਮੈਨੂੰ ਆਪਣੇ ਵੱਲ ਵੇਖਦੇ ਹੋਏ ਵੇਖਕੇ ਉਹ ਕਮਰੇ ਵਿਚ ਆ ਗਈ ਤੇ ਕਹਿਣ ਲਗੀ, "ਕਿਉਂ ਜੀ ਕੀ ਹੋ ਰਿਹੈ ?"

ਮੈਂ ਕਿਹਾ, "ਕੁਝ ਨਹੀਂ ਬੈਠੋ ।"

ਨਹੀਂ ਨੀ ਭੈਣੇ ! ਮੈਨੂੰ ਬਹਿਣ ਦੀ ਵੇਹਲ ਕਿਥੋਂ ? ਸਾਹਿਬ ਨਾਲ ਕੋਈ ਕੰਮ ਸੀ ਇਸ ਲਈ ਸਾਡੇ 'ਉਹ' ਸਵੇਰੇ ਸਵੇਰੇ ਹੀ ਚਲੇ ਗਏ । ਕੋਈ ਕੰਮ ਨਹੀਂ ਸੀ । ਸੋਚਿਆ ਥੋੜ੍ਹਾ ਘੁੰਮ ਫਿਰ ਆਵਾਂ । ਤੁਹਾਡੇ ਘਰ ਵੀ ਸੁੰਨਸਾਨ ਹੀ ਹੈ ।"

ਮੈਂ ਕਿਹਾ, "ਹਾਂ" ।

ਕਿਥੇ ਗਏ ਹਨ—ਰਸੋਈਆ ਢੂੰਢਣ, ਮੈਂ ਦੱਸਿਆ ।

ਵਾਹ ਕੀ ਸੁਆਮੀ ਪਾਇਆ ਹੈ । ਘਰ ਵਿਚ ਕੀ ਹੈ ? ਕੀ ਨਹੀਂ ? ਇਸਤ੍ਰੀ ਨੂੰ ਇਸ ਦੀ ਚਿੰਤਾ ਤਕ ਨਹੀਂ ਕਰਨੀ ਪੈਂਦੀ । ਧੁੱਪ ਛਾਂ ਦੀ ਪਰਵਾਹ ਕੀਤੇ ਬਿਨਾ ਘਰ ਗ੍ਰਿਹਸਤੀ ਦੇ ਕੰਮ ਵਿਚ ਜੁਟਿਆ ਪਿਆ ਹੈ । ਹੋਰ ਕੀ ਚਾਹੀਦਾ ਹੈ ।

"ਜੇ ਮੈਨੂੰ ਇਸ ਤਰ੍ਹਾਂ ਦਾ ਘਰਵਾਲਾ ਮਿਲਦਾ ਤਾਂ ਸੱਚ ਕਹਿੰਦੀ ਹਾਂ—ਮੇਰੇ ਪੈਰ ਜ਼ਮੀਨ ਉਤੇ ਨਹੀਂ ਟਿਕਦੇ ।"

ਉਸ ਨੇ ਤਾਂ ਇਹ ਗੱਲ ਕਹਿ ਦਿੱਤੀ ਪਰ ਉਹਨੂੰ ਕੀ ਪਤਾ ਕਿ ਉਹ ਮੇਰੇ ਪਤੀ ਨਹੀਂ ਹਨ । ਫਿਰ ਵੀ ਜਿਤਨੀ ਆਪਣੇ ਘਰ ਵਾਲੇ ਦੀ ਪ੍ਰਸੰਸਾ ਸੁਣ ਕੇ ਖੁਸ਼ੀ ਹੁੰਦੀ ਹੈ—ਮੈਨੂੰ ਉਸ ਤੋਂ ਘੱਟ ਨਹੀਂ ਹੋਈ । ਮਨ ਸੁਖ ਨਾਲ ਭਰ ਗਿਆ । ਅਨਜਾਣੇ ਹੀ ਮੇਰੇ ਮੂੰਹੋਂ ਨਿਕਲ ਗਿਆ ਇਹ ਮੇਰਾ ਸੁਭਾਗ ਹੈ ।" ਕੁਝ ਦੇਰ ਚੁਪ ਰਹਿ ਕੇ ਪਤਾ ਨਹੀਂ ਕੀ ਸੋਚਦੇ ਉਸ ਪੁੱਛਿਆ, ਕੀ ਤੂੰ ਕਦੀ ਆਪਣੇ ਪਿੰਡ ਨਹੀਂ ਜਾਂਦੀ ? ਹਮੇਸ਼ਾਂ ਇਥੇ ਹੀ ਰਹਿੰਦੀ ਏਂ ? ਉਹ ਬੋਲੀ, "ਕਿਸ ਦੇ ਲਈ ਜਾਵਾਂ ? ਜਿਸ ਦੇ ਲਈ ਜਾਣਾ ਚਾਹੀਦਾ ਹੈ, ਉਹ ਤਾਂ ਹਮੇਸ਼ਾਂ ਇਥੇ ਹੀ ਹੁੰਦੇ ਹਨ । ਸਹੁਰਿਆਂ ਵਿਚੋਂ ਹੋਰ ਕੋਈ ਹੈ ? ਸਿਰਫ਼ ਬੁੱਢੀ ਸੱਸ ਹੈ । ਸਾਲ ਛੇ ਮਹੀਨੇ ਵਿਚ ਇਥੇ ਆਉਂਦੀ

ਰਹਿੰਦੀ ਹੈ, ਦਸ ਪੰਦਰਾਂ ਦਿਨ ਰਹਿ ਕੇ ਫਿਰ ਪਿੰਡ ਤੁਰ ਜਾਂਦੀ ਏ"।

ਆਪਣੇ ਪੇਕਿਆਂ ਦੇ ਪਿੰਡ, ਮੈਂ ਪੁੱਛਿਆ। ਇਕ ਲੰਬਾ ਸਾਹ ਛੱਡਦੀ ਹੋਈ ਉਹ ਬੋਲੀ—ਪੇਕਿਆਂ ਦੀ ਡਿਉੜੀ ਤਾਂ ਮੇਰੇ ਲਈ ਕਦੋਂ ਦੀ ਬੰਦ ਹੈ। ਜਦੋਂ ਮੈਂ ਪੰਜ ਸਾਲ ਦੀ ਸਾਂ ਤਾਂ ਮੇਰੇ ਪਿਤਾ ਦੀ ਮੌਤ ਹੋ ਗਈ। ਸਿਰਫ ਮਾਂ ਬਚੀ ਸੀ। ਦੋ ਸਾਲ ਪਹਿਲੇ ਉਹ ਵੀ ਹੈਜ਼ੇ ਨਾਲ ਇਸ ਜੰਜਾਲ ਤੋਂ ਛੁਟਕਾਰਾ ਪਾ ਗਈ।"

ਇਕ ਅਗਿਆਤ ਡਰ ਨਾਲ ਮਨ ਬੇਚੈਨ ਹੋ ਉਠਿਆ। ਬਹੁਤ ਦਿਨ ਹੋਏ ਘਰ ਦੀ ਕੋਈ ਖਬਰ ਹੀ ਨਹੀਂ ਮਿਲੀ। ਨਾਥ ਵੀਰੇ ਨੇ ਵੀ ਤਾਂ ਉਹਨਾਂ ਬਾਰੇ ਕਦੀ ਕੁਝ ਨਹੀਂ ਕਿਹਾ ? ਇਕ ਅਗਿਆਤ ਸੰਕਟ ਦੇ ਕਲਪਿਤ ਸੰਸੇ ਨਾਲ ਮੇਰਾ ਮਨ ਉਤੇਜਿਤ ਹੋ ਕੇ ਪਿੰਡ ਦੀ ਪ੍ਰਕਰਮਾ ਕਰਨ ਲਗਾ। ਘਰ ਵਾਲਿਆਂ ਦੀ ਸੂਰਤ ਵੇਖੇ ਜਿਵੇਂ ਇਕ ਜੁਗ ਬੀਤ ਗਿਆ ਹੋਵੇ। ਭਾਵਨਾਵਾਂ ਦੇ ਅਥਾਹ ਸਾਗਰ ਵਿਚ ਮੈਨੂੰ ਇਕੱਲੀ ਨੂੰ ਧੱਕ ਕੇ ਉਹ ਤੀਵੀਂ ਚਲੀ ਗਈ। ਮਨ ਹੀ ਮਨ ਸੋਚਿਆ, ਅੱਜ ਨਾਥ ਨਾਲ ਪਿੰਡ ਚਲਣ ਦੀ ਗੱਲ ਜ਼ਰੂਰੀ ਕਰਾਂਗੀ। ਨਹੀਂ ਤਾਂ ਪੈਰ ਪਕੜ ਕੇ ਬੇਨਤੀ ਕਰਾਂਗੀ। ਕੀ ਉਹ ਮੇਰੀ ਇਹ ਨਿੱਕੀ ਜੇਹੀ ਗੱਲ ਵੀ ਨਹੀਂ ਸੁਣੇਗਾ ?

ਦੁਪਹਿਰ ਨੂੰ ਨਾਥ ਵੀਰਾ ਬਰਾਂਡੇ ਵਿਚ ਬਹਿ ਕੇ ਖਾ ਰਹੇ ਸਨ। ਕਰੀਬ ਬੈਠ ਕੇ ਪੱਖੀ ਝਲਦਿਆਂ ਝਲਦਿਆਂ ਹੌਂਸਲਾ ਕਰਕੇ ਪੁੱਛਿਆ ਹੋਰ ਇਥੇ ਕਿਤਨੇ ਦਿਨ ਰਹਾਂਗੇ ? ਪਿੰਡ ਨਹੀਂ ਜਾਣਾ ਕੀ ? ਮੇਰੇ ਚੇਹਰੇ ਵਲ ਵੇਖ ਕੇ ਉਹ ਬੋਲੇ—ਇਥੋਂ ਉਕਤਾ ਗਈ ਏ, ਉਤੋਂ ਦੋਵੇਂ ਵੇਲੇ ਦੀ ਰਸੋਈ, ਬਹੁਤ ਤਕਲੀਫ਼ ਹੋ ਰਹੀ ਹੈ ?

ਮੈਂ ਕਿਹਾ—"ਇਹ ਗੱਲ ਨਹੀਂ। ਰਸੋਈ ਬਨਾਉਣ ਵਿਚ ਮੈਨੂੰ ਕੋਈ ਤਕਲੀਫ਼ ਨਹੀਂ। ਸਿਰਫ਼..।"

"ਸਿਰਫ ਕੀ ?"

"ਪਿੰਡ ਨਹੀਂ ਗਈ, ਬਹੁਤ ਦਿਨ ਹੋ ਗਏ ਹਨ।"

ਇਕਦਮ ਗੰਭੀਰ ਹੁੰਦੇ ਹੋਏ ਉਹ ਬੋਲੇ—"ਹਾਂ ਉਹ ਤਾਂ ਮੈਂ ਸਮਝ ਹੀ ਰਿਹਾ ਹਾਂ। ਨਾਲੇ, ਇਥੇ ਇਸ ਸਰਦੀ ਵਿਚ ਸਾਰਾ ਕੰਮ ਤੈਨੂੰ ਆਪਣੇ ਹੱਥੀਂ ਕਰਨਾ ਪੈ ਰਿਹਾ ਹੈ। ਇਹ ਵੀ ਅੱਖਾਂ ਬੰਦ ਕਰਕੇ ਸਹਿ ਰਿਹਾ ਹਾਂ। ਜਦੋਂ ਦਾ ਆਇਆ ਹਾਂ ਉਸੇ ਦਿਨ ਦਾ ਦੋਵੇਂ ਵੇਲੇ ਬਾਜ਼ਾਰ ਜਾਂਦਾ ਹਾਂ, ਉਹ ਵੀ ਰਸੋਈਏ ਦੀ ਤਲਾਸ਼ ਵਿਚ—ਹੋਰ ਕੀ ਕਰਾਂ ?"

ਉਹਨਾਂ ਦੀ ਇਸ ਗੱਲ ਦੇ ਸਹਾਰੇ ਮੈਨੂੰ ਪਿੰਡ ਜਾਣ ਲਈ ਕਹਿਣ ਵਿਚ ਸੁਵਿਧਾ ਮਿਲ ਗਈ।

ਮੈਂ ਕਿਹਾ—"ਪਿੰਡ ਵਿਚ ਇਤਨੀ ਦਿਕਤ ਤਾਂ ਨਹੀਂ ਹੁੰਦੀ। ਘੱਟ ਤੋਂ ਘੱਟ ਰਸੋਈਏ ਦੇ ਲਈ ਤਾਂ ਨਹੀਂ ਸੋਚਣਾ ਪੈਂਦਾ ?

ਉਹ ਹੱਸਣ ਲਗੇ ਪਰ ਇੰਜ ਜਿਵੇਂ ਹਾਸਾ ਕਿਸੇ ਤੋਂ ਉਧਾਰਾ ਮੰਗਿਆ ਹੋਵੇ। ਮੈਂ ਜ਼ਿਦ ਕਰਕੇ ਹੋਏ ਕਿਹਾ—"ਨਹੀਂ ਅਜ ਪਿੰਡ ਚਲੋ।"

ਅਜ! ਉਹ ਫਿਰ ਹੱਸੇ—"ਅਜ ਇਸ ਵੇਲੇ ਕਿਵੇਂ ਜਾ ਸਕਦੇ ਹਾਂ?"

ਤਾਂ ਹੁਣ ਫਿਰ?

"ਇਕ ਮਹੀਨੇ ਬਾਅਦ ਚਲਾਂਗੇ।"

ਮਨ ਹੀ ਮਨ ਜਿਸ ਗੱਲ ਦਾ ਮੈਨੂੰ ਡਰ ਸੀ ਕਿਧਰੇ ਉਹੀ ਗੱਲ ਤਾਂ ਨਹੀਂ? ਵਰਨਾ ਕਟਕ ਵਿਚ ਬੇਵਜ੍ਹਾ ਮੈਨੂੰ ਰੋਕੀ ਰੱਖਣ ਦਾ ਕੀ ਤੁਕ ਹੈ? ਹੁਣ ਮੈਨੂੰ ਸਭ ਕੁਝ ਸਮਝ ਆ ਗਿਆ ਹੈ। ਹੁਣ ਮੇਰਾ ਮਨ ਇਥੇ ਪਲ ਭਰ ਵੀ ਨਹੀਂ ਰੁਕਣਾ ਚਾਹੁੰਦਾ। ਮੈਂ ਜਾਵਾਂਗੀ। ਚਾਹੇ ਆਪਣਾ ਪਿੰਡ ਹੋਵੇ ਜਾਂ ਕਿਧਰੇ ਹੋਰ, ਮੈਂ ਜਾਵਾਂਗੀ। ਇਹਨਾਂ ਦੀਆਂ ਬਹੁਰੂਪੀਆਂ ਵਾਲੀਆਂ ਗੱਲਾਂ ਵਿਚ ਪੈ ਕੇ ਮੈਂ ਆਪਣੇ ਪਾਪ ਦਾ ਹਿੱਸਾ ਹੋਰ ਨਹੀਂ ਵਧਾਉਣਾ ਚਾਹੁੰਦੀ।

ਤੁਸੀਂ ਮੈਨੂੰ ਇਥੇ ਇਸ ਤਰ੍ਹਾਂ ਕਿਉਂ ਰੋਕਿਆ ਹੋਇਆ ਹੈ? ਮੈਨੂੰ ਵੀ ਤਾਂ ਪਤਾ ਲਗੇ? ਮੇਰਾ ਮਨ ਇਥੇ ਇਕ ਪਲ ਵੀ ਰਹਿਣ ਨੂੰ ਤਿਆਰ ਨਹੀਂ। ਨਹੀਂ, ਤੁਸੀਂ ਅਜ ਹੀ ਮੈਨੂੰ ਇਸੇ ਵੇਲੇ ਲੈ ਚਲੋ। ਵਰਨਾ ਇਹ ਚੰਗੀ ਤਰ੍ਹਾਂ ਸਮਝ ਲਉ ਮੈਂ ਕੁਝ ਵੀ ਖਾਣਾ ਪੀਣਾ ਨਹੀਂ ਤੇ ਇਸੇ ਤਰ੍ਹਾਂ ਪਈ ਰਹਾਂਗੀ। ਮੇਰੀ ਗੱਲ ਸੁਣ ਕੇ—ਪੀੜ ਨਾਲ ਉਹਨਾਂ ਦਾ ਚਿਹਰਾ ਕਾਲਾ ਪੈ ਗਿਆ।

ਕੀ ਤੈਨੂੰ ਮੈਂ ਇਥੇ ਆਪਣੀ ਖੁਸ਼ੀ ਕਰਕੇ ਰੱਖਿਆ ਹੋਇਆ ਹੈ?

ਤੈਨੂੰ ਕੁਝ ਨਹੀਂ ਪਤਾ—ਉਹਨਾਂ ਸਿਰਫ ਇਤਨਾ ਹੀ ਕਿਹਾ।

ਮਨ ਰੋ ਰਿਹਾ ਸੀ—ਉਚੀ ਸਾਰੀ ਚਿਚਲਾ ਕੇ ਕਹਾਂ—ਏ ਬਾਬੂ ਮੈਂ ਤੈਨੂੰ ਪੂਰੀ ਤਰ੍ਹਾਂ ਸਮਝ ਚੁੱਕੀ ਹਾਂ। ਅਤੇ ਇਹ ਵੀ ਜਾਣ ਗਈ ਹਾਂ ਕਿ ਉਸ ਦਿਨ ਤੂੰ ਮੰਦਰ ਕਿਉਂ ਆਇਆ ਸੀ? ਮੇਰੇ ਵਾਪਸ ਆਉਣ ਉਤੇ ਜਦੋਂ ਮੇਰੇ ਪਤੀ ਚਿੜ ਪਏ ਸਨ ਤਾਂ ਤੂੰ ਮਾਫ਼ੀ ਕਿਉਂ ਨਹੀਂ ਸੀ ਮੰਗੀ? ਕਿਉਂ ਤੁਰੰਤ ਗੁੱਸੇ ਹੋ ਕੇ ਵਾਪਸ ਆ ਗਏ? ਪੰਦਰਾਂ ਦਿਨ ਹੋ ਗਏ ਹਨ ਪਿੰਡ ਨਾ ਲਿਜਾ ਕੇ ਇਥੇ ਕਟਕ ਵਿਚ ਕਿਉਂ ਰੱਖਿਆ ਹੋਇਆ ਹੈ? ਪਰ ਮੈਂ ਮੂੰਹੋਂ ਕੁਝ ਵੀ ਨਾ ਬੋਲ ਸਕੀ ਕੇਵਲ ਇਤਨਾ ਹੀ ਕਿਹਾ—"ਮੈਨੂੰ ਕੁਝ ਵੀ ਜਾਣਨ ਦੀ ਲੋੜ ਨਹੀਂ, ਤੁਸੀਂ ਮੈਨੂੰ ਪਿੰਡ ਚਲ ਕੇ ਛੱਡ ਆਉ।"

ਮੇਰੀ ਗੱਲ ਸੁਣ ਕੇ ਉਹਨਾਂ ਦਾ ਚਿਹਰਾ ਇਕਦਮ ਸਫ਼ੇਦ ਹੋ ਗਿਆ। ਬੱਚਿਆਂ ਦੀ ਤਰ੍ਹਾਂ ਇਸ ਤਰ੍ਹਾਂ ਇਸ ਪ੍ਰਕਾਰ ਅਨਜਾਣ ਬਣਨ ਉਤੇ ਮੈਂ ਕੀ ਕਰ ਸਕਦਾ ਹਾਂ? ਸ਼ਾਇਦ ਸੰਸਾਰ ਵਿਚ ਇਹੀ ਇਕ ਗੱਲ ਸੀ ਜਿਸ ਨੂੰ ਜਿਉਂਦੇ ਜੀਅ ਆਪਣੇ ਮੂੰਹੋਂ ਤੈਨੂੰ ਨਾ ਦੱਸਣ ਦੀ ਸਹੁੰ ਖਾਧੀ ਸੀ। ਜੇ ਦਸ ਵੀ ਦਿਆਂ ਤਾਂ ਤੂੰ ਸਹਿ ਨਹੀਂ ਸਕੇਗੀ।

ਹੁਣ ਤਕ ਜਿਸ ਬਾਰੇ ਪੂਰਾ ਸ਼ੱਕ ਸੀ, ਉਹਨਾਂ ਦੀ ਗੱਲ ਸੁਣ ਕੇ ਉਸ ਉਪਰ

ਪੂਰਾ ਵਿਸ਼ਵਾਸ ਆ ਗਿਆ। ਮੈਂ ਅਧੀਰ ਹੋ ਕੇ ਰੋਂਦੀ ਰੋਂਦੀ ਕਹਿਣ ਲਗੀ—''ਤੁਸੀਂ ਦੱਸੋ ਤਾਂ ਸਹੀ ?

ਮੈਨੂੰ ਰੋਂਦੇ ਵੇਖ ਕੇ ਉਹਨਾਂ ਦੀਆਂ ਦੋਹਾਂ ਅੱਖਾਂ ਵਿਚ ਹੰਝੂ ਭਰ ਆਏ। ਬੜੀ ਮੁਸ਼ਕਲ ਨਾਲ ਕਿਹਾ—''ਠੀਕ ਹੈ ਦਸ ਦਿਆਂਗਾ ਪਰ ਅਜੇ ਨਹੀਂ। ਤੂੰ ਪਹਿਲੇ ਖਾ ਪੀ ਲੈ, ਉਸ ਦੇ ਬਾਅਦ ਦੱਸਾਂਗਾ। ਤੇਰੀ ਸਹੁੰ ਜ਼ਰੂਰ ਦੱਸਾਂਗਾ।'' ਮੈਂ ਜ਼ਿਦ ਕਰਦੀ ਹੋਈ ਕਹਿਣ ਲਗੀ ਨਹੀਂ ਨਹੀਂ ਹੁਣੇ ਦੱਸੋ ?

ਉਹਨਾਂ ਕਿਹਾ—''ਮੈਂ ਤੇਰੀ ਸਹੁੰ ਖਾ ਚੁੱਕਾ ਹਾਂ, ਫਿਰ ਵੀ ਤੈਨੂੰ ਵਿਸ਼ਵਾਸ ਨਹੀਂ। ਮੇਰੀ ਗੱਲ ਮੰਨ—ਮੈਂ ਕਿਹਾ ਹੈ ਨਾ ਬਾਅਦ ਵਿਚ ਦੱਸਾਂਗਾ।''

## 27

ਮੇਰਾ ਸਾਰਾ ਦਿਨ ਡਰ ਅਤੇ ਭਾਵਨਾਵਾਂ ਦੀਆਂ ਗੁੰਝਲਾਂ ਵਿਚ ਬੀਤਿਆ। ਕੰਮ ਵਿਚ ਮਨ ਬਿਲਕੁਲ ਨਹੀਂ ਲਗਿਆ। ਨਾਥ ਵੀਰਾ ਵੀ ਉਸੇ ਸਮੇਂ ਤੋਂ ਮੈਨੂੰ ਭਾਪ ਰਹੇ ਸਨ। ਸੋਚਿਆ, ਸ਼ਾਇਦ ਮੈਨੂੰ ਟਰਕਾਉਣ ਦਾ ਵਿਚਾਰ ਬਣਾ ਰਹੇ ਹਨ। ਪਰ ਸਵੇਰੇ ਮੇਰੀ ਸਹੁੰ ਖਾ ਚੁੱਕੇ ਹਨ—ਸਭ ਕੁਝ ਜ਼ਰੂਰ ਦਸਣਗੇ।

ਸ਼ਾਮ ਨੂੰ ਨੌਕਰਾਣੀ ਨੇ ਆ ਕੇ ਕਿਹਾ, ''ਮਾਲਕਣ ਦਿਨ ਡੁੱਬ ਚੁੱਕਾ ਹੈ ਅਜੇ ਤਕ ਚੁਲ੍ਹਾ ਨਹੀਂ ਬਾਲਿਆ। ਭਲਾ ! ਰੋਟੀ ਕਦੋਂ ਬਣੇਗੀ ?

ਮੈਂ ਅੱਜ ਰੋਟੀ ਨਹੀਂ ਖਾਵਾਂਗੀ—ਮੈਂ ਨੌਕਰਾਣੀ ਨੂੰ ਦਸਿਆ।

ਉਹ ਝਟ ਹੀ ਕਹਿਣ ਲਗੀ—ਲੈ ਹੋਰ ਸੁਣ ਆਪ ਤਾਂ ਨਹੀਂ ਖਾਉਗੇ ਕੀ ਮਾਲਕ ਵੀ ਨਹੀਂ ਖਾਣਗੇ ?

ਤੂੰ ਜਾਹ ਜਾ ਕੇ ਸਬਜ਼ੀ ਕਟ, ਮੈਂ ਆਉਂਦੀ ਹਾਂ।

ਨਾਥ ਵੀਰ ਬਹੁਤ ਦੇਰ ਤੋਂ ਘਰ ਵਿਚ ਨਹੀਂ ਸੀ। ਉਹਨਾਂ ਲਈ ਰੋਟੀ ਬਣਾਂਦੀ ਬਣਾਂਦੀ ਮੈਂ ਬੇਚੈਨ ਹੋ ਉਠੀ। ਅੱਜ ਮੈਨੂੰ ਸਾਰੀਆਂ ਗੱਲਾਂ ਦਸਣ ਲਈ ਕਿਹਾ ਤਾਂ ਹੈ ?

ਅੱਧੇ ਘੰਟੇ ਬਾਅਦ ਉਹ ਆਇਆ। ਬਾਹਰ ਹੀ ਜੁੱਤੀ ਉਤਾਰ ਕੇ ਕਮਰੇ ਵਿਚ ਰੌਸ਼ਨੀ ਕੀਤੀ। ਮੈਂ ਜਲਦੀ ਰਸੋਈ ਦਾ ਕੰਮ ਮੁਕਾ ਕੇ ਉਹਨਾਂ ਕੋਲ ਜਾ ਬੈਠੀ।

ਉਹਨਾਂ ਕਿਹਾ—''ਆਉ ਸਤੀ ! ਬੈਠੋ।''

ਇਹ ਕੀ ਉਹਨਾਂ ਦਾ ਚਿਹਰਾ ਇਸ ਤਰ੍ਹਾਂ ਸੁੱਕ ਕਿਉਂ ਗਿਆ ਹੈ ?

ਦੋਹਾਂ ਅੱਖਾਂ ਵਿਚ ਉਦਾਸੀ। ਪਤਾ ਨਹੀਂ ਉਸ ਦਿਨ ਕਿਉਂ ਮੈਂ ਏਨੀ ਤਤਪਰ ਸਾਂ ਗੱਲ ਜਾਣਨ ਲਈ। ਉਹਨਾਂ ਦੇ ਚਿਹਰੇ ਵਲ ਵੇਖਣ ਦੇ ਬਾਵਜੂਦ ਵੀ ਉਹਨਾਂ

ਉਤੇ ਦਇਆ ਨਹੀਂ ਆਈ। ਤਬੀਅਤ ਦੇ ਬਾਰੇ ਤਕ ਨਹੀਂ ਪੁੱਛਿਆ। ਮਾਨੋ ਕਿਸੇ ਨੇ ਮੇਰਾ ਗਲਾ ਦਬਾ ਰੱਖਿਆ ਹੋਵੇ।

ਉਹਨਾਂ ਕਿਹਾ—''ਅੱਜ ਲਗਦਾ ਹੈ, ਤੂੰ ਸੁਣੇ ਬਗੈਰ ਨਹੀਂ ਛਡੇਂਗੀ। ਸੋਚਿਆ ਸੀ ਕੁਝ ਦਿਨਾਂ ਬਾਅਦ ਹੌਲੀ ਹੌਲੀ ਤੂੰ ਆਪੇ ਹੀ ਸਭ ਕੁਝ ਸੁਣ ਲਵੇਂਗੀ। ਮੈਨੂੰ ਕਹਿਣ ਦੀ ਲੋੜ ਨਹੀਂ ਪਏਗੀ। ਕੀ ਤੂੰ ਮੇਰੇ ਮੂੰਹੋਂ ਸੁਣੇ ਬਿਨਾਂ ਨਹੀਂ ਰਹਿ ਸਕਦਾ ? ਆ ਬੈਠ ਝਿਥੇ।''

ਮੈਂ ਮੰਜੀ ਉਤੇ ਜਾ ਬੈਠੀ। ਉਸ ਤੋਂ ਬਾਅਦ ਉਹ ਮੇਰੇ ਨੇੜੇ ਆ ਕੇ ਬੜੀ ਮੁਸ਼ਕਲ ਨਾਲ ਸਾਰਾ ਦੁਖ ਕਹਿ ਸੁਣਾਇਆ। ਕਿਸ ਤਰ੍ਹਾਂ ਸਾਡੇ ਪਿੰਡ ਵਿਚ ਦੋ ਮਹੀਨੇ ਪਹਿਲਾਂ ਹੈਜ਼ਾ ਫੈਲਿਆ ਸੀ। ਬਹੁਤ ਲੋਕ ਮਰ ਗਏ। ਮੇਰੇ ਪਿਤਾ ਅਤੇ ਮਾਤਾ ਨੂੰ ਕਿਵੇਂ ਹੈਜ਼ਾ ਹੋਇਆ ? ਕਿਵੇਂ ਉਹ ਕਟਕ ਤੋਂ ਉਹਨਾਂ ਦੇ ਇਲਾਜ ਲਈ ਡਾਕਟਰ ਨੂੰ ਲੈ ਗਏ ? ਰਾਤ ਦਿਨ ਬੈਠ ਕੇ ਸੇਵਾ ਵੀ ਕੀਤੀ ਪਰ ਸਭ ਵਿਅਰਥ ਗਿਆ। ਪਹਿਲੇ ਪਿਤਾ ਜੀ ਫਿਰ ਮਾਤਾ ਜੀ ਦਾ ਦੇਹਾਂਤ ਹੋ ਗਿਆ। ਉਸ ਦਿਨ ਮੰਦਿਰ ਵਿਚ ਇਹ ਸਾਰੀਆਂ ਗੱਲਾਂ ਦੱਸਦਾ ਪਰ ਜਾਣ ਕੇ ਨਹੀਂ ਦੱਸੀਆਂ। ਸੋਚਿਆ ਸਤੀ ਬਹੁਤ ਪਰੇਸ਼ਾਨ ਹੋ ਜਾਵੇਗੀ। ਉਸ ਦਿਨ ਮੇਰੇ ਸਹੁਰਿਆਂ ਵਿਚ ਉਸ ਅਪਮਾਨ ਤੋਂ ਬਾਅਦ ਉਹ ਪਿੰਡ ਨਾ ਲਿਜਾ ਕੇ ਮੈਨੂੰ ਕਟਕ ਕਿਉਂ ਲੈ ਆਏ ? ਅੱਜ ਸਮਝ ਆਇਆ।

ਮਾਂ ਪਿਤਾ ਜੀ ਹੁਣ ਨਹੀਂ ਰਹੇ। ਅਕਾਨਕ ਬਿਜਲੀ ਕੜਕਣ ਨਾਲ ਜਿਵੇਂ ਕੋਈ ਰਾਹਗੀਰ ਚੌਂਕ ਉਠਦਾ ਹੈ, ਉਸੇ ਤਰ੍ਹਾਂ ਸਭ ਕੁਝ ਸੁਣ ਕੇ ਥਕਾਵਟ ਨਾਲ ਚੂਰ ਚੂਰ ਹੋ ਗਈ। ਮੇਰੇ ਪਿਤਾ, ਮੇਰੀ ਮਾਤਾ ਹੁਣ ਨਹੀਂ ਰਹੇ। ਹੁਣ ਉਹਨਾਂ ਨੂੰ ਮੈਂ ਇਸ ਜੀਵਨ ਵਿਚ ਵੇਖ ਨਹੀਂ ਸਕਾਂਗੀ। ਮੈਨੂੰ ਰੋਣਾ ਨਹੀਂ ਆਇਆ। ਇਕ ਪ੍ਰਚੰਡ ਸ਼ੋਕ ਦੀ ਚੋਟ ਨਾਲ ਹੰਝੂ ਪੱਥਰ ਬਣ ਗਏ। ਮੇਰਾ ਸਿਰ ਚਕਰਾਉਣ ਲਗਾ, ਅੱਖਾਂ ਅਗੇ ਹਨੇਰਾ ਆ ਗਿਆ। ਤੇ, ਇਹ ਹਨੇਰਾ ਬਹੁਤ ਦੂਰ ਤਕ ਛਾਇਆ ਰਿਹਾ। ਦੇਰ ਬਾਅਦ ਸਰੀਰ ਵਿਚ ਸਤਿਆ ਆਈ, ਮੈਂ ਵੇਖਿਆ ਨਾਥ ਵੀਰਾ ਮੈਨੂੰ ਆਪਣੀ ਗੋਦ ਦਾ ਸਹਾਰਾ ਦੇ ਕੇ ਬਿਠਾਈ ਬੈਠਾ ਹੈ। ਮੇਰੇ ਸਿਰ ਨੂੰ ਹੌਲੀ ਹੌਲੀ ਪਲੋਸਦੇ ਉਹ ਕਹਿਣ ਲਗੇ ''ਸਤੀ ! ਛੀ ਛੀ ਪਰ ਉਹ ਮੈਨੂੰ ਕੀ ਸਮਝਾਉਂਦੀ। ਆਪ ਹੀ ਰੋ ਪਏ। ਉਸ ਵੇਲੇ ਮੇਰੀ ਸਾਰੀ ਲਾਜ ਸ਼ਰਮ ਜਲ ਕੇ ਖਾਕ ਹੋ ਚੁੱਕੀ ਸੀ। ਉਹਨਾਂ ਨੂੰ ਰੋਂਦਿਆਂ ਵੇਖ ਮੇਰੀਆਂ ਅੱਖਾਂ ਦੇ ਹੰਝੂ ਵੀ ਰੁਕ ਨਹੀਂ ਸਕੇ। ਉਹਨਾਂ ਦੇ ਸੀਨੇ ਨਾਲ ਆਪਣਾ ਸਿਰ ਲਗਾ ਕੇ ਮੈਂ ਅਬੋਧ ਬੱਚੇ ਦੀ ਤਰ੍ਹਾਂ ਰੋ ਰਹੀ ਸਾਂ। ਸੋਚਾਂ, ਜਦੋਂ ਮੇਰੀ ਮਾਂ ਮਰੀ ਹੋਵੇਗੀ ਅਧੀਰ ਹੋ ਕੇ ਉਸ ਨੇ ਕਿਤਨੀ ਵਾਰ ਮੈਨੂੰ ਇਧਰ ਉਧਰ ਵੇਖਿਆ ਹੋਵੇਗਾ। ਵਿਆਕੁਲ ਹੋ ਕੇ ਕਿਤਨੀ ਵਾਰ ਬਿਸਤਰਾ ਟਟੋਲਿਆ ਹੋਵੇਗਾ। ਕਿਤਨਾ ਲੱਭਿਆ ਹੋਵੇਗਾ ਮੈਨੂੰ। ਵੇਖ ਨਹੀਂ ਸਕੀ—ਮਰ ਗਈ। ਨਾਥ ਵੀਰਾ ਬਾਰ ਬਾਰ ਮੇਰੇ ਹੰਝੂ ਪੂੰਝਦੇ ਹੋਏ ਆਪਣੀ ਛਾਤੀ ਉਤੇ ਮੇਰਾ ਸਿਰ ਟਿਕਾ ਕੇ ਚੁਪ ਚਾਪ ਬੈਠੇ ਸਨ। ਹੋਰ

ਕਹਿੰਦੇ ਵੀ ਕੀ ? ਦੁਨੀਆਂ ਵਿਚੋਂ ਜਿਸ ਦਾ ਸਭ ਕੁਝ ਹੀ ਖਤਮ ਹੋ ਜਾਏ, ਉਸ ਨੂੰ ਕੋਈ ਦਿਲਾਸਾ ਵੀ ਕੀ ਦੇਏਗਾ ?

ਦੋ ਦਿਨ ਤਕ ਭੁੱਖੀ ਭਾਣੀ ਉਸੇ ਤਰ੍ਹਾਂ ਬਿਸਤਰੇ ਉਤੇ ਪਈ ਰਹੀ । ਖਾਣਾ ਪੀਣਾ ਭੁੱਲ ਕੇ ਨਾਥ ਵੀਰ ਮੇਰੇ ਕੋਲ ਬੈਠੇ ਰਹੇ । ਮੈਨੂੰ ਪਲ ਭਰ ਲਈ ਵੀ ਇਕੱਲਿਆਂ ਨਹੀਂ ਛੱਡਿਆ । ਉਸ ਵੇਲੇ ਏਡੇ ਵੱਡੇ ਦੁੱਖ ਵਿਚ ਵੀ ਇਹ ਸਮਝ ਆ ਰਿਹਾ ਸੀ ਕਿ ਨਾਥ—ਵੀਰਨ ਮੈਨੂੰ ਬਹੁਤ ਚਾਹੁੰਦੇ ਹਨ । ਸੰਸਾਰ ਵਿਚ ਕੋਈ ਕਿਸੇ ਨੂੰ ਇਤਨਾ ਸਨੇਹ ਕਰਦਾ ਹੋਵੇਗਾ ? ਕੌਣ ਜਾਣੇ ? ਮੈਂ ਤਾਂ ਆਪਣੀ ਜ਼ਿੰਦਗੀ ਵਿਚ ਅਜਿਹਾ ਨਹੀਂ ਵੇਖਿਆ—ਹਾਲਾਂ ਕਿ ਮੈਂ ਉਹਨਾਂ ਦੀ ਲਗਦੀ ਵੀ ਕੁਝ ਨਹੀਂ ਸਾਂ । ਬਿਸਤਰੇ 'ਤੇ ਪਈ ਕਈ ਵਾਰ ਸੋਚਦੀ ਹਾਂ—ਮਾਂ ਬਾਪ ਮਰ ਗਏ, ਪਤੀ ਦੇ ਘਰ ਵੀ ਮੈਨੂੰ ਜਗ੍ਹਾ ਨਹੀਂ ਮਿਲੀ । ਹੁਣ ਮੇਰੇ ਜੀਣ ਦੀ ਲੋੜ ਹੀ ਕੀ ਹੈ ? ਪਰ ਮੈਂ ਮਰੀ ਨਹੀਂ । ਸ਼ਾਇਦ ਇਸ ਬੇਸਹਾਰਾ ਜੀਵਨ ਨੂੰ ਯਮਰਾਜ ਭੁੱਲ ਗਿਆ ਹੈ । ਮੇਰੀ ਵਰਗੀ ਬਦਨਸੀਬ ਨੂੰ ਜਿੰਦਾ ਰੱਖ ਕੇ ਪਤਾ ਨਹੀਂ ਰੱਬ ਦੀ ਕਿਹੜੀ ਰੀਝ ਪੂਰੀ ਹੋ ਰਹੀ ਏ ?

## 28

ਉਸ ਦਿਨ ਥੋੜ੍ਹੀ ਦੇਰ ਲਈ ਨਾਥ ਵੀਰਾ ਬਾਹਰ ਗਿਆ ਸੀ । ਘਰ ਦੀ ਨੌਕਰਾਣੀ ਸਾਧਵੀ ਨੂੰ ਮੇਰੇ ਲਈ ਖ਼ਬਰਦਾਰ ਕਰਕੇ । ਬੈਠ ਕੇ ਪੱਖਾ ਝਲਦੇ ਹੋਏ ਸਾਧਵੀ ਬੋਲੀ—"ਮਾਲਕ ਕਦੋਂ ਆਉਣਗੇ ?" ਕੀ ਜਾਣੀਏ ਅੱਜ ਰਸੋਈ ਦਾ ਫਿਰ ਕੀ ਹੋਵੇਗਾ ?"

ਮੈਂ ਪੁੱਛਿਆ—"ਕਿਉਂ ?"

ਤੁਹਾਨੂੰ ਤਾਂ ਪਤਾ ਹੀ ਨਹੀਂ ਮਾਲਕ ਨੇ ਸਾਰੀ ਦੁਨੀਆਂ ਢੂੰਡ ਮਾਰੀ ਏ ਪਰ ਅੱਜ ਤਕ ਵੀ ਰਸੋਈਆ ਨਹੀਂ ਲੱਭਾ—ਸਾਧਵੀ ਨੇ ਦੱਸਿਆ "ਤਾਂ ਫਿਰ ਰਸੋਈ ਦਾ ਕੰਮ ਕਿਸ ਤਰ੍ਹਾਂ ਚਲ ਰਿਹਾ ਏ"—ਮੈਂ ਸ਼ੰਕਾ ਭਰੀ ਨਿਗਾਹ ਨਾਲ ਪੁੱਛਿਆ ।

ਇਸ ਬਾਰੇ ਨਾ ਪੁਛ ਮਾਲਕਣ । ਮਾਲਕ ਦੀ ਹਾਲਤ ਵੇਖ ਵੇਖ ਕੇ ਮੇਰੀ ਤਾਂ ਆਪਣੀ ਹੋਸ਼ ਉੱਡਣ ਲਗ ਪਈ ਹੈ । ਜਿਸ ਦਿਨ ਦੇ ਤੁਸੀਂ ਇਸ ਤਰ੍ਹਾਂ ਪਏ ਹੋ, ਦੋ ਦਿਨ ਤਕ ਤਾਂ ਚੁਲ੍ਹੇ 'ਤੇ ਹਾਂਡੀ ਚੜ੍ਹੀ ਹੀ ਨਹੀਂ । ਆਪ ਦੇ ਲਈ ਦੋਨੋਂ ਵੇਲੇ ਦੁੱਧ ਬਾਹਰ ਹੀ ਇਕ ਚੁਲ੍ਹੇ ਉਤੇ ਉਬਾਲ ਲੈਂਦੀ ਹਾਂ ਤੇ ਬਸ ! ਮਾਲਕ ਮੈਨੂੰ ਆਪਣੇ ਘਰ ਖਾਣ ਲਈ ਪੈਸੇ ਦੇ ਦੇਂਦੇ ਹਨ ।"

ਹੈਰਾਨੀ ਨਾਲ ਮੈਂ ਸਾਧਵੀ ਤੋਂ ਪੁੱਛਿਆ—"ਤੇ ਮਾਲਕ ਕੀ ਖਾਂਦੇ ਹਨ ।"

ਸੁਣੋ ਨਾ ! ਇਹੀ ਤਾਂ ਦਸ ਰਹੀ ਹਾਂ । ਦੋ ਦਿਨ ਤਾਂ ਅੱਖਾਂ ਨਾਲ ਵੇਖਿਆ ਹੈ ਮਾਲਕ ਨੇ ਕੁਝ ਖਾਧਾ ਪੀਤਾ ਹੀ ਨਹੀਂ । ਤੀਸਰੇ ਦਿਨ ਮੈਥੋਂ ਰਿਹਾ ਨਹੀਂ ਗਿਆ ਤੇ ਮੈਂ ਕਿਹਾ ਬਿਨਾਂ ਖਾਧੇ ਪੀਤੇ ਫੁੱਲ ਵਰਗਾ ਸਰੀਰ ਵੇਖੋ ਕਿਵੇਂ ਕਾਲਾ ਪੈ ਗਿਆ ਹੈ ?

ਇਤਨੇ ਸਮਝਦਾਰ ਹੁੰਦੇ ਹੋਏ ਵੀ ਜੇ ਤੁਸੀਂ ਇਸ ਤਰ੍ਹਾਂ ਕਰੋਗੇ ਤਾਂ ਗੱਡੀ ਕਿਵੇਂ ਚਲੇਗੀ ?

ਉਹਨਾਂ ਕਿਹਾ ਰਸੋਈਆ ਨਹੀਂ ਮਿਲ ਰਿਹਾ—ਮੈਂ ਕੀ ਕਰਾਂ ?

ਮੈਂ ਕਿਹਾ—ਮੈਂ ਰਸੋਈ ਬਨਾਣ ਦਾ ਸਾਰਾ ਇੰਤਜ਼ਾਮ ਕਰ ਦਿਆਂਗੀ, ਕੋਈ ਤਕਲੀਫ ਨਹੀਂ ਹੋਵੇਗੀ। ਤੁਸੀਂ ਤਾਂ ਸਿਰਫ਼ ਹਾਂਡੀ ਚੜ੍ਹਾਉਣੀ ਤੇ ਉਤਾਰਨੀ ਹੈ।

ਇਸ ਤੋਂ ਬਾਅਦ ਕੀ ਹੋਇਆ—ਮੈਂ ਅਧੀਰ ਹੋ ਕੇ ਪੁੱਛਿਆ ? ਰਸੋਈ ਬਣਾ ਤਾਂ ਲੈਣ ਪਰ ਵੱਡੇ ਘਰ ਦੇ ਲੜਕੇ ਹਨ—ਘਰ ਵਿਚ ਤਾਂ ਹਾਂਡੀ ਵੇਖੀ ਹੀ ਨਹੀਂ ਹੋਣੀ ਕਿ ਕਿਹੋ ਜਿਹੀ ਹੁੰਦੀ ਹੈ। ਉਹਨਾਂ ਤੋਂ ਕੀ ਰਸੋਈ ਬਣੇਗੀ, ਮਾਲਕਣ ! ਕਿਸਮਤ ਦਾ ਫੇਰ ਹੈ, ਕਲ ਰਾਤ ਹਾਂਡੀ ਉਤਾਰਦੇ ਸਮੇਂ ਗਰਮ ਗਰਮ ਪਿੱਛ ਮਾਲਕ ਦੀ ਹੱਥ ਉਤੇ ਪੈ ਗਈ ਜਿਸ ਨਾਲ ਉਹਨਾਂ ਦਾ ਪੂਰਾ ਹੱਥ ਸੜ ਗਿਆ।

ਅੰਦਰੋ ਅੰਦਰ ਦੁੱਖ ਪੀ ਕੇ ਬੋਲੀ—"ਫਿਰ ?"

ਇਸ ਲਈ ਕਲ ਰਸੋਈ ਨਹੀਂ ਬਣੀ। "ਪਤਾ ਨਹੀਂ ਕਿਸੇ ਹੋਟਲ ਸ਼ੋਟਲ ਤੋਂ ਕੀ ਖਾ ਆਏ ? ਉਹੀ ਜਾਣਨ।"

ਅੱਜ ਕਲ੍ਹ ਕਟਕ ਵਿਚ ਮਾਤਾ ਮਾਈ (ਚੇਚਕ) ਫੈਲੀ ਹੋਈ ਹੈ, ਹਰ ਪਲ ਡਰ ਲਗਿਆ ਰਹਿੰਦਾ ਹੈ, ਕਿਥੇ ਜਾਂਦੇ ਹਨ, ਖਾਣ ? ਖਾਣਾ ਠੀਕ ਹੁੰਦਾ ਹੈ ਜਾਂ ਖਰਾਬ ? ਕੌਣ ਜਾਣੇ ?

ਮੈਂ ਸਾਧਵੀ ਤੋਂ ਹੋਰ ਕੁਝ ਨਾ ਸੁਣ ਸਕੀ—ਸੋਚਿਆ, ਮੇਰੇ ਲਈ ਹਾਂ ਤਾਂ ਉਹ ਇਤਨਾ ਦੁੱਖ ਪਾ ਰਹੇ ਹਨ ? ਸਿਰਫ਼ ਇਸ ਲਈ ਕਿ ਮੈਨੂੰ ਥੋੜ੍ਹੀ ਜਿਹੀ ਤਕਲੀਫ ਵੀ ਨਾ ਹੋਵੇ। ਮੇਰੇ ਛਾਤੀ ਦੇ ਅੰਦਰਲੇ ਖੂਨ ਦਾ ਹਰ ਕਤਰਾ ਸਾਰਥਕਤਾ ਦੇ ਅਨੰਦ ਨਾਲ ਝੂਮ ਉਠਿਆ। ਉਸ ਵੇਲੇ ਉਹਨਾਂ ਦੇ ਦੁੱਖ ਦੇ ਕਾਰਣ ਜੋ ਮੈਨੂੰ ਦੁੱਖ ਹੋਇਆ ਉਸ ਨੇ ਮੈਨੂੰ ਦੁੱਖ ਦੇ ਨਾਲੋਂ ਸੁਖ ਦਾ ਅਹਿਸਾਸ ਵਧੇਰੇ ਦਿੱਤਾ।

ਪਲ ਭਰ ਬਾਅਦ ਮੈਂ ਫਿਰ ਸ਼ੰਕੇ ਵਿਚ ਪੁੱਛਿਆ—ਕੀ ਅੱਜ ਵੀ ਹੋਟਲ ਉਤੇ ਖਾਣ ਲਈ ਗਏ ਹਨ ?

ਸਾਧਵੀ ਨੇ ਕਿਹਾ—ਹਾਂ ! ਵਰਨਾ ਉਹ ਭਲਾ ਤੁਹਾਨੂੰ ਛੱਡ ਕੇ ਹੋਰ ਕਿਧਰੇ ਜਾਂਦੇ ਵੀ ਹਨ ? ਭਾਵੇਂ ਧਰਤੀ ਕਿਉਂ ਨਾ ਉਲਟ ਜਾਏ।

ਘੰਟੇ ਬਾਅਦ ਉਹ ਆਏ। ਹਰ ਰੋਜ਼ ਦੀ ਤਰ੍ਹਾਂ ਅੱਜ ਵੀ ਉਹ ਮੇਰੇ ਕਮਰੇ ਵਿਚ ਸਿੱਧੇ ਆ ਕੇ ਰੁਕੇ। ਮੇਰੇ ਮਥੇ ਉਤੇ ਹੱਥ ਰੱਖ ਕੇ ਬੁਲਾਇਆ—"ਸਤੀ।"

ਮੈਂ ਹੜਬੜਾ ਕੇ ਉਠ ਬੈਠੀ—ਪਹਿਲਾਂ ਤੁਹਾਡਾ ਹੱਥ ਵੇਖਾਂ ?

ਉਹ ਟਾਲਣਾ ਚਾਹੁੰਦੇ ਸੀ। ਮੈਂ ਜ਼ਬਰਦਸਤੀ ਉਹਨਾਂ ਦਾ ਬੰਨਿਆਂ ਹੋਇਆ ਹੱਥ ਖਿਚ ਲਿਆ। ਵੇਖ ਕੇ ਕੰਬ ਗਈ। ਪੂਰੀ ਹਥੇਲੀ ਛਾਲਿਆਂ ਨਾਲ ਭਰੀ ਹੋਈ ਸੀ।

ਉਹਨਾਂ ਵਿਚੋਂ ਕਈ ਜ਼ਖਮ ਬਣ ਚੁੱਕੇ ਸਨ। ਮੈਂ ਕਿਹਾ—ਹੱਥ ਦੀ ਹਾਲਤ ਕੀ ਬਣਾ ਰੱਖੀ ਹੈ ?

ਬੱਚਿਆਂ ਦੀ ਤਰ੍ਹਾਂ ਉਲਾਂਭੇ ਭਰੀ ਨਜ਼ਰ ਨਾਲ ਵੇਖਦੇ ਹੋਏ ਕਹਿਣ ਲਗੇ ਜਲ ਗਿਆ ਹੈ, ਮੈਂ ਕੀ ਕਰਾਂ ?

ਗਰਮ ਪਾਣੀ ਨਾਲ ਉਹਨਾਂ ਦਾ ਹੱਥ ਧੋ ਕੇ ਨਾਰੀਅਲ ਦੇ ਤੇਲ ਦੀ ਪੱਟੀ ਬੰਨ ਦਿੱਤੀ। ਸ਼ਾਂਤ ਬੱਚੇ ਦੀ ਤਰ੍ਹਾਂ ਉਹਨਾਂ ਹੱਥ ਰੱਖੀ ਰੱਖਿਆ।

ਮੈਂ ਪੁੱਛਿਆ ਕੀ ਸ਼ਹਿਰ ਵਿਚ ਚੇਚਕ ਫੈਲੀ ਹੈ ?

ਉਹਨਾਂ ਨੇ ਦੱਸਿਆ—"ਹਾਂ।"

"ਹੋਟਲ ਵਿਚ ਰੋਟੀ ਖਾਣ ਲਈ ਤੁਹਾਨੂੰ ਕਿਸ ਨੇ ਕਿਹਾ ਸੀ ?

ਉਹ ਚੁੱਪ ਰਹੇ, ਇੰਜ ਜਿਵੇਂ ਕਿਸੇ ਦੀ ਹੱਤਿਆ ਕਰਕੇ ਮੇਰੇ ਤੋਂ ਲੁਕਾ ਰਹੇ ਹੋਣ। ਇਤਨਾ ਡਰ ! ਮੈਂ ਕਿਹਾ—"ਜੇ ਫਿਰ ਕਦੀ ਹੋਟਲ ਉਤੇਂ ਗਏ ਤਾਂ ਮੈਂ ਸਿਰ ਪਟਕ ਕੇ ਮਰ ਜਾਵਾਂਗੀ ਚੰਗੀ ਤਰ੍ਹਾਂ ਸੁਣ ਲਉ।"

ਕਮਰੇ ਵਿਚ ਬੈਠ ਕੇ ਹੁਣ ਕੀ ਰੋਂਦੀ। ਸਾਰਾ ਦੁੱਖ ਮਨ ਵਿਚੋਂ ਜਬਰਦਸਤੀ ਕੱਢ ਕੇ ਫਿਰ ਤੋਂ ਕੰਮ ਵਿਚ ਮਨ ਨੂੰ ਲਗਾਉਣ ਲਗੀ। ਵਰਨਾ ਜਿਹੋ ਜਿਹਾ ਇਹ ਆਦਮੀ ਹੈ—ਕੌਣ ਜਾਣੇ ਕਿਸ ਘੜੀ ਸਰੀਰ ਉਤੇ ਕਿਸ ਤਰ੍ਹਾਂ ਦਾ ਸਿਤਮ ਢਾਅ ਲਵੇ। ਪਿਛਲੇ ਦਿਨੀਂ ਉਹ ਜਰਾ ਵੀ ਖੁਸ਼ ਨਹੀਂ ਰਿਹਾ। ਸਵੇਰੇ ਸਵੇਰੇ ਪਤਾ ਨਹੀਂ ਕਿਥੇ ਜਾਂਦੇ ਹਨ ਤੇ ਦੁਪਹਿਰ ਵੇਲੇ ਵਾਪਸ ਆਉਂਦੇ ਹਨ। ਮੁਠੀ ਭਰ ਖਾਣਾ ਖਾ ਕੇ ਫਿਰ ਪਤਾ ਨਹੀਂ ਕਿਥੇ ਚਲੇ ਜਾਂਦੇ ਹਨ। ਇਕ ਦਿਨ ਮੈਂ ਪੁੱਛ ਬੈਠੀ—ਕੀ ਅਜੇ ਵੀ ਰਸੋਈਆ ਢੂੰਡਿਆ ਜਾ ਰਿਹਾ ਹੈ।

ਕਹਿਣ ਲਗੇ—"ਨਹੀਂ, ਕੋਈ ਹੋਰ ਕੰਮ ਹੈ।"

ਮਾਘ ਦਾ ਮਹੀਨਾ ਸੀ ਪਰ ਸਰਦੀ ਦਾ ਜ਼ੋਰ ਅਜੇ ਘਟਿਆ ਨਹੀਂ। ਦੁਪਹਿਰ ਨੂੰ ਵੀ ਕਮਰੇ ਵਿਚ ਸਰੀਰ ਠੰਡ ਨਾਲ ਕੰਬ ਉਠਦਾ ਹੈ। ਮਕਾਨ ਦੀ ਛੱਤ ਉਤੇ ਕੋਸੀ ਮੁਲਾਇਮ ਧੁੱਪ ਚਬੂਤਰੇ ਦੀ ਨੁਕਰ ਤਕ ਫੈਲੀ ਹੋਈ ਸੀ। ਮੈਂ ਧੁੱਪ ਵਿਚ ਚਟਾਈ ਵਿਛਾ ਕੇ ਸੁਪਾਰੀ ਕਟ ਰਹੀ ਸਾਂ ਕਿ ਤਦੇ ਹੀ ਦੇਖਿਆ ਉਹ ਬਾਹਰ ਜਾਣ ਲਈ ਤਿਆਰ ਹੋ ਰਹੇ ਸਨ। ਨੇੜੇ ਜਾ ਕੇ ਪੁੱਛਿਆ—"ਕਿਥੇ ਜਾ ਰਹੇ ਹੋ ?"

ਕਹਿਣ ਲਗੇ—"ਕੋਈ ਕੰਮ ਹੈ।"

ਕਿਹੜਾ ਕੰਮ ਹੈ—ਜ਼ਰਾ ਮੈਨੂੰ ਵੀ ਤਾਂ ਪਤਾ ਲਗੇ ? ਹਰ ਵੇਲੇ ਚੌਵੀ ਘੰਟੇ ਘਰੋਂ ਬਾਹਰ, ਥੋੜ੍ਹੀ ਦੇਰ ਵੀ ਘਰ ਨਹੀਂ ਟਿਕਦੇ। ਐਸੇ ਕਿਹੜੇ ਕੰਮ ਵਿਚ ਜੁਟੇ ਹੋਏ ਹੋ ?

ਉਹ ਮੁਸਕਰਾਏ—"ਉਂਵ ਹੀ ਕੋਈ ਕੰਮ ਹੈ।"

ਨੇੜੇ ਜਾ ਕੇ ਉਹਨਾਂ ਦੇ ਹੱਥਾਂ ਨੂੰ ਆਪਣੇ ਦੋਹਾਂ ਹੱਥਾਂ ਵਿਚ ਲੈ ਕੇ ਪੁੱਛਿਆ, "ਤੁਹਾਨੂੰ ਮੇਰੀ ਸਹੁੰ ਹੈ, ਦੱਸੋ ਕੀ ਕੰਮ ਹੈ ?"

ਬਹੁਤ ਦੇਰ ਤਕ ਮਨ ਹੀ ਮਨ ਵਿਚ ਉਹ ਸੋਚ ਕੇ ਬੋਲੇ—"ਕਿਧਰੇ ਕੋਈ ਨੌਕਰੀ ਵਗੈਰਾ ਲੱਭ ਰਿਹਾ ਹਾਂ।"

ਪੁੱਛਿਆ—"ਕਿਉਂ ?"

ਮੇਰੀ ਗਲ ਉਤੇ ਪਟੋਕੀ ਮਾਰ ਕੇ ਕਹਿਣ ਲਗੇ—ਪਾਗਲ ਘਰ ਦਾ ਖਰਚ ਕਿਵੇਂ ਚਲੇਗਾ ? ਮੈਂ ਕਿਡਾ ਕੁ ਅਮੀਰ ਆਦਮੀ ਹਾਂ"। ਇਕ ਹੱਥ ਮੇਰੀ ਕਮਰ ਦੁਆਲੇ ਵਲਾ ਕੇ ਫਿਰ ਬੋਲੇ, "ਮੇਰੇ ਕੋਲ ਜਿਤਨਾ ਵੀ ਪੈਸਾ ਸੀ—ਹੁਣ ਤਕ ਚਲਿਆ ਹੈ—ਹੁਣ ਅਗੇ ਚਲਣਾ ਮੁਸ਼ਕਲ ਹੈ। ਦੁਕਾਨ ਤੋਂ ਵੀ ਬਹੁਤ ਸਾਰਾ ਉਧਾਰ ਲੈ ਲਿਆ ਹੈ। ਦੁਕਾਨਦਾਰ ਹੁਣ ਪੈਸਾ ਲਏ ਬਿਨਾਂ ਉਧਾਰ ਦੇਣ ਉਤੇ ਰਾਜ਼ੀ ਨਹੀਂ। ਪੈਸਾ ਕਮਾਉਣ ਦੇ ਕਿਸੇ ਸਾਧਨ ਬਿਨਾਂ ਅਗੇ ਕੰਮ ਕਿਵੇਂ ਚਲੇਗਾ ?"

ਮੈਂ ਪੁੱਛਿਆ—ਕੋਈ ਨੌਕਰੀ ਮਿਲੀ ਹੈ ?

ਇਤਨੀ ਅਸਾਨੀ ਨਾਲ ਨੌਕਰੀ ਥੋੜ੍ਹਾ ਹੀ ਮਿਲਦੀ ਏ ?

"ਹੁਣ ਕੀ ਹੋਵੇਗਾ ?"

"ਹੋਵੇਗਾ ਕੀ—ਦਿਨ ਰਾਤ ਕੋਸ਼ਿਸ਼ ਕਰ ਰਿਹਾ ਹਾਂ। ਜੇ ਨਾ ਮਿਲੀ ਤਾਂ ਇਥੇ ਰਹਿ ਕੇ ਭੁੱਖਾ ਥੋੜੇ ਹੀ ਮਰਨਾ ਹੈ ? ਮਜਬੂਰ ਹੋ ਕੇ ਵਾਪਸ ਪਿੰਡ ਚਲੇ ਜਾਵਾਂਗੇ ?"

ਇਕ ਅਗਿਆਤ ਡਰ ਨਾਲ ਮੇਰਾ ਸਾਰਾ ਸਰੀਰ ਕੰਬ ਉਠਿਆ, ਵਾਪਸ ਪਿੰਡ ਜਾਣ ਦੀ ਗੱਲ ਸੁਣ ਕੇ। ਮਾਂ ਪਿਤਾ ਜੀ ਤਾਂ ਰਹੇ ਨਹੀਂ ਹੁਣ ਕਿਸ ਦੇ ਸਹਾਰੇ ਉਥੇ ਜਾਵਾਂ। ਪਰ ਕਟਕ ਵਿਚ ਤਾਂ ਚੇਚਕ ਫੈਲੀ ਹੋਈ ਹੈ ਤੇ ਉਹ ਹਰ ਵੇਲੇ ਬਾਹਰ ਘੁੰਮ ਰਹੇ ਹਨ। ਇਥੇ ਇਕ ਪਾਸੇ, ਜੀਅ ਬਹੁਤ ਘਬਰਾ ਰਿਹਾ ਸੀ। ਦੂਜੇ ਪਾਸੇ, ਰਹਿਣ ਨੂੰ ਵੀ ਕਰ ਰਿਹਾ ਸੀ। ਮੈਂ ਪੁੱਛਿਆ—ਕੀ ਕਟਕ ਛੱਡ ਕੇ ਕਿਧਰੇ ਹੋਰ ਨਹੀਂ ਚਲ ਸਕਦੇ ?

ਉਹਨਾਂ ਦੱਸਿਆ—ਹਰ ਜਗ੍ਹਾ ਇਹੀ ਸਥਿਤੀ ਹੈ। ਨੌਕਰੀ ਦੇ ਲਈ ਮਾਰਾ-ਮਾਰੀ। ਪਿੰਡ ਜਾਣ ਤੋਂ ਸਿਵਾਇ ਹੋਰ ਕੋਈ ਚਾਰਾ ਨਹੀਂ।

"ਤੁਸੀਂ ਮੇਰੇ ਕਰਕੇ ਹੀ ਇਤਨਾ ਦੁੱਖ ਉਠਾ ਰਹੇ ਹੋ ਨਾ ?"

ਅਨਜਾਣੇ ਹੀ ਉਹਨਾਂ ਨੇ ਮੈਨੂੰ ਆਪਣੇ ਨੇੜੇ ਖਿਚ ਕੇ ਚੁੰਮ ਲਿਆ। ਇਸ ਰਹੱਸਮਈ ਛੂਹ ਨਾਲ ਮੇਰਾ ਦਿਲ ਅਜੀਬ ਸੰਗੀਤ ਨਾਲ ਵਜ ਉਠਿਆ। ਖੂਨ ਵਿਚੋਂ ਤੂਫਾਨ ਲੰਘ ਗਿਆ। ਬਹੁਤ ਦਿਨਾਂ ਦੀ ਸੁਤੀ ਕੋਈ ਜ਼ਿੰਦਗੀ ਦੇ ਹਰ ਕਿਨਾਰੇ ਨੂੰ ਇਹ ਛੂਹ ਕੁਝ ਕਹਿ ਗਈ। ਪਲ ਭਰ ਵਿਚ ਅਨੇਕਾਂ ਅਕਲਪਨਿਕ ਅਨੁਭੂਤੀਆਂ ਸੌਂਪ ਗਈ ਇਹ ਛੂਹ !

## 29

ਅੰਤ ਵਿਚ ਉਹੀ ਹੋਇਆ ਜੋ ਉਹਨਾਂ ਨੇ ਕਿਹਾ ਸੀ। ਨੌਕਰੀ ਲੱਭਦੇ ਲੱਭਦੇ ਉਹ ਪਰੇਸ਼ਾਨ ਹੋ ਗਏ ਪਰੰਤੂ ਨੌਕਰੀ ਕਿਧਰੇ ਨਹੀਂ ਮਿਲੀ। ਜਿਸ ਨਾਲ ਅਸੀਂ ਆਪਣਾ ਪੇਟ ਭਰ ਲੈਂਦੇ। ਅਖੀਰ ਪਿੰਡ ਜਾਣ ਦਾ ਫ਼ੈਸਲਾ ਹੋਇਆ। ਕੁਝ ਦਿਨ ਪਹਿਲੇ ਪਿੰਡ ਜਾਣ ਲਈ ਮੇਰਾ ਮਨ ਕਿਵੇਂ ਮਚਲ ਉਠਦਾ ਸੀ ਪਰ ਉਹ ਸੁੱਖ, ਉਹ ਅਨੰਦ ਤਾਂ ਉਸੇ ਦਿਨ ਹੀ ਮੁਕ ਗਿਆ ਸੀ ਜਿਸ ਦਿਨ ਮਾਤਾ ਪਿਤਾ ਦੇ ਦੇਹਾਂਤ ਦੀ ਗੱਲ ਸੁਣੀ ਸੀ। ਸੁਆਮੀ ਨੇ ਮੈਨੂੰ ਛੱਡ ਦਿੱਤਾ ਹੈ, ਇਹ ਗੱਲ ਹੁਣ ਤਕ ਤਾਂ ਪਿੰਡ ਵਿਚ ਵੀ ਫੈਲ ਚੁੱਕੀ ਹੋਵੇਗੀ। ਇਤਨੇ ਦਿਨ ਤਕ ਪਿੰਡ ਨਾ ਜਾ ਕੇ ਇਹਨਾਂ ਦੇ ਨਾਲ ਰਹਿਣ ਕਰਕੇ. ਪਿੰਡ ਵਾਲੇ ਮੇਰੇ ਬਾਰੇ ਪਤਾ ਨਹੀਂ ਕੀ ਕੀ ਸੋਚਣਗੇ। ਹਰ ਕੋਈ ਤਾਂ ਮਾਂ ਬਾਪ ਨਹੀਂ। ਮੇਰੇ ਵਿਆਹ ਦੇ ਵੇਲੇ ਇਹ ਪਿੰਡ ਵਾਲੇ ਮੇਰੇ ਨਾਮ ਉਤੇ ਕਿੰਨੀਆਂ ਗੱਲਾਂ ਉਛਾਲ ਰਹੇ ਸਨ। ਕੀ ਹੁਣ ਉਹ ਲੋਕ ਮੈਨੂੰ ਕਿਵੇਂ ਐਵੇਂ ਹੀ ਛੱਡ ਦੇਣਗੇ? ਕਾਲੇ ਭੂਤ ਦੀ ਤਰ੍ਹਾਂ ਇਕ ਅਗਿਆਤ ਡਰ ਮੈਨੂੰ ਆ ਕੇ ਨਿਗਲਣ ਲਗਿਆ। ਖਾਸ ਕਰਕੇ ਮੈਂ ਜਦ ਵੀ ਪਿੰਡ ਦੀ ਗੱਲ ਸੋਚਦੀ। ਪਰ ਹੋਰ ਕੋਈ ਚਾਰਾ ਵੀ ਤਾਂ ਨਹੀਂ।

ਦੂਸਰੇ ਦਿਨ ਕਟਕ ਦਾ ਮਕਾਨ ਛੱਡ ਕੇ ਅਸੀਂ ਸਚਮੁੱਚ ਹੀ ਪਿੰਡ ਵਲ ਚਲ ਪਏ। ਕਟਕ ਦੀ ਲਾਲ ਮਿੱਟੀ ਨੂੰ ਛੱਡ ਕੇ ਪਿੰਡ ਦੇ ਰੁਖਾ ਦੇ ਝੁੰਡ ਅਤੇ ਟੇਢੇ ਮੇਢੇ ਰਸਤਿਆਂ ਤੋਂ ਹੁੰਦੀ ਹੋਈ ਸਾਡੀ ਬੈਲਗੱਡੀ ਜਾ ਰਹੀ ਸੀ। ਏਡੇ ਦੁੱਖ ਵਿਚ ਵੀ ਪਿੰਡ ਦੇ ਮੈਦਾਨ ਦੀ ਸਲੇਟ ਰੰਗੀ ਧੂੜ ਲੈ ਕੇ ਸ਼ਰਧਾ ਨਾਲ ਸਾਰੇ ਪਿੰਡੇ ਉਤੇ ਲਾਉਣ ਨੂੰ ਜੀ ਕਰ ਰਿਹਾ ਸੀ। ਤ੍ਰੇਲ ਨਾਲ ਭਿੱਜੇ ਮੈਦਾਨਾਂ ਵਿਚ ਲੇਟ ਲੇਟ ਕੇ ਦਿਲ ਨੂੰ ਦਿਲਾਸਾ ਦੇਂਦੇ ਹੋਏ ਸੁਪਨ ਪੁਰੀ ਵਿਚ ਫਿਰ ਵਾਪਸ ਆ ਗਈ ਹਾਂ। ਜਿਥੇ ਬਚਪਨ ਵਿਚ ਸੈਂਕੜੇ ਸੁਪਨੇ ਲਏ ਸੀ। ਨਾਥ ਵੀਰਨ ਦੇ ਘਰ ਦੇ ਸਾਹਮਣੇ ਜਾ ਕੇ ਬੈਲਗੱਡੀ ਰੁਕੀ। ਅੰਬ ਅਤੇ ਕਟਹਲ ਦੇ ਦਰਖਤਾਂ ਦੇ ਝੁੰਡ ਵਿਚ ਮਿੱਟੀ ਦਾ ਉਹ ਉਚਾ ਚਬੂਤਰਾ ਠੀਕ ਪਹਿਲੇ ਵਰਗਾ ਹੀ ਸੀ। ਬਾਹਰ ਵਲ ਨਾਰੀਅਲ ਦੇ ਰੁੱਖਾਂ ਦੀ ਕਤਾਰ ਵਿਚ ਮੌਲਸਰੀ ਦੇ ਰੁੱਖ ਵਾਲੇ ਉਸ ਚਬੂਤਰੇ ਉਤੇ ਬਉਲ ਦੇ ਨਾਲ ਬੈਠ ਕੇ ਬੜਾ ਬੜਾ ਚਿਰ ਖੇਡਦੀ ਸੀ। ਬਾਹਰ ਘਰ ਦਾ ਸਾਰਾ ਨਕਸ਼ਾ ਪਹਿਲੇ ਵਰਗਾ ਹੀ ਹੈ। ਉਦੋਂ ਦਾ ਕਿਧਰੇ ਵੀ ਕੁਝ ਨਹੀਂ ਬਦਲਿਆ। ਨਾਥ ਭਾਈ ਪਹਿਲੇ ਆਪ ਗੱਡੀ ਤੋਂ ਉਤਰਿਆ ਫਿਰ ਮੈਨੂੰ ਕਿਹਾ, "ਆ"।

ਬੈਲਗੱਡੀ ਦੀ ਆਵਾਜ ਸੁਣ ਕੇ ਕੁਝ ਨੰਗੇ ਬੱਚੇ ਬਹੁਤ ਦੇਰ ਤੋਂ ਕਿਸੇ ਅਣਵੇਖੀ ਚੀਜ਼ ਦੀ ਤਰ੍ਹਾਂ ਅੰਦਰ ਵਲ ਝਾਕ ਰਹੇ ਸੀ। ਨਾਥ ਵੀਰੇ ਦੇ ਉਤਰ ਕੇ ਕੁਝ ਅਗੇ ਜਾਣ ਤੋਂ ਬਾਅਦ ਬੱਚੇ ਹੌਸਲਾ ਕਰਕੇ ਕੁਝ ਅਗੇ ਆਏ ਤੇ ਗੱਡੀ ਨੂੰ ਸਾਹਮਣੇ ਤੋਂ

ਘੇਰ ਕੇ ਖਲੋ ਗਏ। ਸੋਚ ਰਹੇ ਸਨ ਅੰਦਰੋਂ ਜੋ ਵੀ ਚੀਜ਼ ਨਿਕਲੇਗੀ ਉਹ ਕੋਈ ਅਦੁਤੀ ਹੋਵੇਗੀ। ਪਿੰਡ ਦੇ ਇਹਨਾਂ ਅਨਜਾਣ ਬੱਚਿਆਂ ਦੇ ਸਾਹਮਣੇ ਬੈਲਗੱਡੀ ਵਿਚੋਂ ਨਿਕਲਦਿਆਂ ਮੇਰੇ ਪੈਰ ਥਰ ਥਰਾਉਣ ਲਗੇ। ਇਹ ਲੋਕ ਤਾਂ ਮੈਨੂੰ ਪਛਾਣ ਨਹੀਂ ਸਕੇ। ਸਿਰ ਝੁੱਕਾ ਕੇ ਉਥੋਂ ਜਲਦੀ ਜਲਦੀ ਅੰਦਰ ਆ ਗਈ।

ਦਰਵਾਜ਼ੇ ਦੇ ਅੰਦਰ ਗੋਡੇ ਗੋਡੇ ਕੂੜਾ ਜੰਮਿਆ ਪਿਆ ਹੈ। ਚਾਰੇ ਪਾਸੇ ਚੁੱਪ ਹੈ। ਮਾਨੋ ਬਹੁਤ ਦਿਨਾਂ ਤੋਂ ਇਸ ਘਰ ਵਿਚ ਕੋਈ ਨਹੀਂ। ਮੈਨੂੰ ਬਹੁਤ ਘਬਰਾਹਟ ਹੋਣ ਲਗੀ। ਨਾਥ ਵੀਰਨ ਤੋਂ ਪੁੱਛਿਆ, "ਤਾਈ ਜੀ ਕਿਥੇ ਹਨ ?"

ਉਹ ਮੁਸਕਰਾਏ ਤੇ ਫਿਰ ਕਹਿਣ ਲਗੇ, "ਮਾਂ ਇਥੇ ਕਿਥੇ ਹੈ ?"

ਸੋਚਿਆ ਪਿੰਡ ਵਿਚ ਕਿਧਰੇ ਗਈ ਹੋਵੇਗੀ। ਕਿਸੇ ਦੇ ਘਰ ਗਈ ਹੋਈ ਹੈ ?

ਉਹਨਾਂ ਦੱਸਿਆ—ਕੱਤਕ ਦੀ ਪੁਰੀ ਵਿਚ ਹੈ।

ਤੇ ਬਉਲ ? ਮੈਂ ਜਿਗਿਆਸਾ ਵਸ ਪੁੱਛਿਆ।

ਬਉਲ ? ਉਹ ਤਾ ਸੌਹਰੇ ਘਰ ਹੈ।

ਮਨ ਵਿਚ ਸੋਚਿਆ ਚੰਗਾ ਹੀ ਹੋਇਆ ਜੁ ਘਰ ਵਿਚ ਕੋਈ ਨਹੀਂ। ਮੈਨੂੰ ਇਥੇ ਕਿਸੇ ਨੂੰ ਮੂੰਹ ਨਹੀਂ ਦਿਖਾਣਾ ਪਵੇਗਾ। ਪਰ ਕੀ ਮੈਂ ਇਥੇ ਇਹਨਾਂ ਨਾਲ ਇਕੱਲੀ ਰਹਾਂਗੀ ?

ਮੈਂ ਕਿਹਾ ਨਾ, "ਤਾਈ ਜੀ ਪਿੰਡ ਵਿਚ ਨਹੀਂ, ਇਹ ਗੱਲ ਤਾਂ ਤੁਸੀਂ ਕਟਕ ਵਿਚ ਨਹੀਂ ਦੱਸੀ ?

ਉਹ ਫਿਰ ਮੁਸਕਰਾਏ—ਪਰ ਇਹ ਮੁਸਕਾਨ ਮਰੇ ਹੋਏ ਬੰਦੇ ਦੀ ਤਰ੍ਹਾਂ ਸੀ। ਵੇਖਣ ਉਤੇ ਡਰ ਲਗਣ ਲਗਾ। ਉਹਨਾਂ ਕਿਹਾ—ਜੇ ਮੈਂ ਇਹ ਦੱਸ ਦਿੰਦਾ ਤਾਂ ਕੀ ਤੂੰ ਮੇਰੇ ਨਾਲ ਪਿੰਡ ਆਉਂਦੀ ? ਹੱਡੀਆਂ ਨੂੰ ਅੱਗ ਲਗ ਗਈ—ਉਹਨਾਂ ਦਾ ਹਾਸਾ ਵੇਖ ਕੇ।

ਗੁੱਸੇ ਵਿਚ ਬੋਲੀ—ਆਪਣੇ ਹੀ ਪਿੰਡ ਵਿਚ ਤੁਸੀਂ ਤੇ ਮੈਂ ਇਕ ਹੀ ਘਰ ਵਿਚ। ਲੋਕ ਸੁਣਨਗੇ ਤਾਂ ਖੂਬ ਪ੍ਰਸੰਸਾ ਕਰਨਗੇ—ਕਿਉਂ ?

ਗਹਿਰੀ ਵੇਦਨਾ ਵਿਚ ਉਹਨਾਂ ਦੇ ਚਿਹਰੇ ਤੋਂ ਹਾਸੇ ਦਾ ਆਖਰੀ ਨਿਸ਼ਾਨ ਵੀ ਮਿਟ ਗਿਆ। ਸਿਰ ਝੁਕਾ ਕੇ ਬੋਲੇ, "ਕੀ ਕਰਦਾ—ਹੋਰ ਕੋਈ ਸਾਧਨ ਵੀ ਤਾਂ ਨਹੀਂ ਸੀ।"

ਜੇ ਹੋਰ ਕੋਈ ਉਪਾ ਨਹੀਂ ਸੀ ਤਾਂ ਰਸਤੇ ਵਿਚ ਤੁਹਾਨੂੰ ਥੋੜਾ ਜੇਹਾ ਜ਼ਹਿਰ ਨਹੀਂ ਮਿਲਿਆ ਕਿਤੋਂ—ਮੈਨੂੰ ਖੁਆਉਣ ਲਈ ! ਗੁੱਸੇ ਤੇ ਸ਼ਰਮ ਨਾਲ ਮੈਂ ਰੋ ਪਈ।

ਸੰਧਿਆ ਦੇ ਤਾਰੇ ਨਾਲ ਅੰਤਿਮ ਹੋਲੀ ਖੇਡ ਪੱਛਮ ਦਿਸ਼ਾ ਦੇ ਗੁਲਾਲ ਭਰੇ ਰਸਤਿਆਂ ਨੂੰ ਫਿਕਾ ਕਰਕੇ ਸੂਰਜ ਡੁੱਬ ਗਿਆ। ਉਸ ਵੇਲੇ ਦਰਖਤਾ ਦੇ ਝੁੰਡ ਵਿਚ ਮੋਰ ਕੰਠੀ ਸਾੜੀ ਉਣੀ ਜਾ ਰਹੀ ਸੀ। ਮੈਂ ਉਸੇ ਤਰ੍ਹਾਂ ਰੋ ਰਹੀ ਸੀ। ਹੋਰ ਦਿਨਾਂ

ਵਾਗੂੰ ਅੱਜ ਉਹ ਮੈਨੂੰ ਚੁੱਪ ਕਰਾਉਣ ਨਹੀਂ ਆਏ। ਖੰਭੇ ਨਾਲ ਟਿਕ ਕੇ ਪੱਥਰ ਦੀ ਤਰ੍ਹਾਂ ਉਥੇ ਹੀ ਬੈਠੇ ਰਹੇ।। ਫਿਰ ਅਚਾਨਕ ਹੀ ਬੋਲੇ, "ਤੂੰ ਸਵੇਰੇ ਦਾ ਕੁਝ ਨਹੀਂ ਖਾਧਾ, ਮੈਂ ਜਾ ਕੇ ਕੁਝ ਲੈ ਆਵਾਂ।"

ਉਹ ਚਲੇ ਗਏ। ਉਹਨਾਂ ਦੀ ਗੱਲ ਸੁਣ ਕੇ ਕਟਕ ਦੇ ਮਕਾਨ ਵਿਚ ਪੈਸੈ ਦੀ ਤੰਗੀ ਕਾਰਨ ਮੈਨੂੰ ਤਿੰਨਾਂ ਦਿਨਾਂ ਦਾ ਵਰਤ ਯਾਦ ਆ ਗਿਆ। ਸੋਚਣ ਲਗੀ—ਕਿਤਨਾ ਦੁਖਦਾਇਕ ਸੀ ਉਹ ਸਮਾਂ। ਇਹ ਲੋਕ ਨਿੰਦਾ ਤਾਂ ਉਸ ਦੇ ਸਾਹਮਣੇ ਕੁਝ ਵੀ ਨਹੀਂ। ਰੱਬ ! ਦੁਸ਼ਮਣ ਨੂੰ ਵੀ ਉਹ ਦੁੱਖ ਨਾ ਦੇਵੇ। ਪਰ ਇਹ ਮਰਦ ਹੋਣ ਕਰਕੇ ਹੀ ਇਤਨਾ ਵੱਡਾ ਦੁੱਖ ਅੱਖਾਂ ਬੰਦ ਕਰਕੇ ਸਹਿ ਗਏ। ਆਖਰ ਕਿਸ ਦੇ ਲਈ ? ਮੈਨੂੰ ਉਥੇ ਹੀ ਕਟਕ ਵਿਚ ਛੱਡ ਕੇ ਇਹ ਤਾਂ ਆਰਾਮ ਨਾਲ ਇਥੇ ਆ ਸਕਦੇ ਸੀ। ਮੈਂ ਇਹਨਾਂ ਦੀ ਕੀ ਲਗਦੀ ਹਾਂ ਕਿ ਮੇਰੇ ਲਈ ਇਤਨਾ ਕਸ਼ਟ, ਇਤਨਾ ਅਪਮਾਨ ਸਿਰ ਝੁਕਾ ਕੇ ਖੁਸ਼ੀ ਨਾਲ ਸਹਿਣ ਨੂੰ ਤਿਆਰ ਹਨ। ਇਕ ਮੈਂ ਹਾਂ ਜੁ ਹੁਣੇ ਇਹਨਾਂ ਉਤੇ ਹੀ ਨਰਾਜ਼ ਹੋ ਰਹੀ ਸੀ। ਮਾਨੋ ਇਥੇ ਆਉਣ ਦਾ ਸਾਰਾ ਦੋਸ਼ ਇਹਨਾਂ ਦਾ ਹੀ ਹੈ। ਮਨ ਵਿਚ ਇਕ ਅਤਿ ਭੈੜਾ ਸ਼ੱਕ ਲਿਆ ਕੇ ਮੂੰਹ ਵਿਚ ਜੋ ਆਇਆ ਸੋ ਕਹਿ ਦਿੱਤਾ ਹੈ। ਪਰ ਉਹਨਾਂ ਨੇ ਇਕ ਵਾਰ ਵੀ ਮੂੰਹ ਨਹੀਂ ਖੋਲਿਆ। ਮਾਨੋ ਅਸਲੀਅਤ ਵਿਚ ਬਹੁਤ ਵੱਡਾ ਗੁਨਾਹ ਕਰ ਬੈਠੇ ਹੋਣ। ਕ੍ਰਿਤਗਤਾ ਦੇ ਅਨੰਦ ਵਿਚ ਲਖਾਂ ਕਰੋੜਾਂ ਮਿੱਟੀ ਦੇ ਕਣਾਂ ਵਿਚ ਵੰਡੀਜ ਕੇ ਉਹਨਾਂ ਦੇ ਪੈਰਾਂ ਥਲੇ ਆਉਣ ਨੂੰ ਜੀ ਕਰ ਰਿਹਾ ਸੀ।

ਰਸੋਈ ਦੀ ਦਲੀਜ਼ ਉਤੇ ਹੱਥ ਵਿਚ ਘਿਉ ਦਾ ਦੀਵਾ ਲਈ ਉਹਨਾਂ ਨੇ ਆਵਾਜ਼ ਦਿਤੀ, "ਸਤੀ"।

ਨੇੜੇ ਗਈ ਤਾਂ ਉਹ ਬੋਲੇ, "ਮੇਰਾ ਤਾਂ ਥੋੜਾ ਜੇਹਾ ਨਾਸ਼ਤਾ ਖਾਣ ਨਾਲ ਗੁਜਾਰਾ ਹੋ ਜਾਏਗਾ—ਬੋਲ ਤੂੰ ਕੀ ਖਾਵੇਂਗੀ ?"

ਮੈਂ ਕੁਝ ਖਾਵਾਂ ਜਾਂ ਨਾ ਪਰ ਤੁਹਾਡੇ ਲਈ ਅੱਜ ਰੋਟੀ ਜ਼ਰੂਰੀ ਬਣੇਗੀ। ਤਿੰਨ ਦਿਨ ਹੋ ਗਏ ਹਨ ਰੋਟੀ ਦੇ ਦਰਸ਼ਨ ਹੀ ਨਹੀਂ ਹੋਏ, ਯਾਦ ਹੈ ਨਾ ਇਹ ਗੱਲ ?

ਉਹਨਾਂ ਕਿਹਾ—ਪਰ ਰਸੋਈ ਬਣਾਏਗਾ ਕੌਣ ?

"ਮੈਂ"।

ਮੇਰੀ ਗੱਲ ਦਾ ਵਿਰੋਧ ਕਰਦੇ ਹੋਏ ਉਹ ਬੋਲੇ, "ਨਹੀਂ ਨਹੀਂ ਮੈਂ ਅੱਜ ਭਾਤ ਨਹੀਂ ਖਾਵਾਂਗਾ। ਇਤਨੀ ਦੂਰੋਂ ਚਲਕੇ ਆਈ ਹੈਂ। ਕੀ ਅੱਗ ਦੇ ਨੇੜੇ ਬਹਿਣ ਬਿਨਾਂ ਤੇਰੀ ਗੁਜ਼ਰ ਨਹੀਂ ਹੁੰਦੀ।

ਮੈਂ ਜਾ ਰਿਹਾ ਹਾਂ, "ਥੋੜਾ ਨਾਸ਼ਤਾ ਲਿਆਵਾਂ"।

ਉਹ ਜਾਣ ਲਗੇ ਮੈਂ ਦ੍ਰਿੜ ਸੁਰ ਵਿਚ ਕਿਹਾ—ਨਾ ਜਾਉ, ਮੈਂ ਕਹਿੰਦੀ ਹਾਂ। ਉਹ ਵਾਪਸ ਆ ਗਏ। ਮੈਂ ਕਿਹਾ, "ਦੀਵਾ ਮੈਨੂੰ ਦਿਉ, ਦੇਖਾਂ ਰਸੋਈ ਦੇ ਲਈ

ਭੰਡਾਰ ਘਰ ਵਿਚ ਕੀ ਹੈ।" ਇਸ ਵਾਰ ਫਿਰ ਉਹਨਾਂ ਨੇ ਹਲਕਾ ਜਿਹਾ ਵਿਰੋਧ ਕੀਤਾ। "ਫਿਰ ਉਹੀ ਰਸੋਈ।" ਮੈਂ ਗਹਿਰੀ ਦ੍ਰਿਸ਼ਟੀ ਨਾਲ ਉਹਨਾਂ ਵਲ ਵੇਖਦੀ ਹੋਈ ਬੋਲੀ, "ਮੈਂ ਇਸ ਬਾਰੇ ਤੁਹਾਥੋਂ ਕੁੱਝ ਪੁੱਛਿਆ ਹੈ ?"

## 30

ਮਾਘ ਦੇ ਮਹੀਨੇ ਵਿਚ ਬੂਰ ਝੜਨ ਲਗ ਪੈਂਦਾ ਹੈ। ਝਾੜੀਆਂ ਅਤੇ ਜੰਗਲਾਂ ਦੇ ਪੱਤਿਆਂ ਉਤੇ ਨਕਾਸ਼ੀ ਵਰਗੇ ਛੱਟੇ ਪੈ ਗਏ ਸਨ। ਬਸੰਤੀ ਹਵਾ ਬਾਰ ਬਾਰ ਚੋਰਾਂ ਦੀ ਤਰ੍ਹਾਂ ਕੋਹਰੇ ਦੀ ਤਹਿ ਨੂੰ ਉਡਾ ਜਾਂਦੀ ਸੀ। ਪਰ ਨੇੜੇ ਜਾ ਕੇ ਏਡੀ ਜਲਦੀ ਠੰਡੇ ਦੇਵਤੇ ਦੀ ਨੀਂਦ ਨਹੀਂ ਤੋੜ ਸਕਦੀ ਸੀ। ਪਕੇ ਪੱਤੇ ਝੜ ਜਾਣ ਤੋਂ ਬਾਅਦ ਹਰੇਕ ਰੁੱਖ ਨਵੀਆਂ ਕੋਪਲਾਂ ਨਾਲ ਲੱਦ ਗਿਆ ਸੀ। ਉਸ ਦਿਨ ਸਵੇਰੇ ਸਵੇਰੇ ਕਮਰੇ ਵਿਚ ਬੈਠੀ ਮੈਂ ਪਾਨ ਲਗਾ ਰਹੀ ਸੀ ਕਿ ਬਾਹਰੋਂ ਕਿਸੇ ਦੀ ਆਵਾਜ਼ ਆਈ ਨਾਥ ਭਾਈ ! ਘਰ ਵਿਚ ਹੀ ਏਂ।

ਬਰਾਂਡੇ ਵਿਚ ਬੈਠੇ ਨਾਥ ਵੀਰਾ ਆਪਣੇ ਪੜ੍ਹਾਈ ਦੇ ਵੇਲੇ ਦੀਆਂ ਕੁਝ ਕਿਤਾਬਾਂ ਸਜਾ ਰਹੇ ਸਨ। ਉਹਨਾਂ ਕਿਹਾ—ਕੌਣ ਅਚੁਤੀ ?

ਇਹ ਅਚੁਤੀ ਸਾਡੇ ਪਿੰਡ ਦੀ ਪਾਠਸ਼ਾਲਾ ਦਾ ਮਾਸਟਰ ਹੈ। ਪੰਜ ਸਾਲ ਦੀ ਲਗਾਤਾਰ ਕੋਸ਼ਿਸ਼ ਤੋਂ ਬਾਅਦ ਵੀ ਆਪਣੇ ਇਲਾਕੇ ਦੇ ਸਕੂਲ ਨੂੰ ਪ੍ਰਾਇਮਰੀ ਸਕੂਲ ਤੋਂ ਅਗੇ ਨਹੀਂ ਵਧਾ ਸਕਿਆ। ਅੰਤ ਪਰੇਸ਼ਾਨ ਹੋ ਕੇ, ਪੜ੍ਹਾਈ ਛੱਡ ਕੇ ਕੁਝ ਦਿਨਾਂ ਤਕ ਪਿੰਡ ਵਿਚ ਜਿਥੇ ਤ੍ਰਿਨਾਥ ਮੇਲਾ ਲਗਿਆ ਹੈ, ਚੌਧਰੀ ਦੇ ਤਲਾਬ ਵਿਚ ਕਿਸ ਦਿਨ ਜਲ ਪਾਇਆ ਗਿਆ ? ਕਿਸ ਦਿਨ ਬੱਕਰਾ ਕਟਿਆ ਗਿਆ ? ਦਿਨ ਰਾਤ ਦੀ ਖਬਰ ਲੈ ਕੇ ਉਹ ਘੁੰਮਦਾ ਰਿਹਾ। ਉਸ ਤੋਂ ਬਾਅਦ ਵੀ ਨਾਥ ਵੀਰੇ ਦੀ ਸਖਤ ਮਿਹਨਤ ਕਰਨ ਤੋਂ ਬਾਅਦ ਉਸ ਨੂੰ ਪਿੰਡ ਦੇ ਸਕੂਲ ਵਿਚ ਮਾਸਟਰ ਦੀ ਨੌਕਰੀ ਮਿਲੀ। ਹੁਣ ਉਹ ਮਾਸਟਰ ਹੈ।

ਖੜਾਵਾਂ ਦੀ ਠਕ ਠਕ ਕਰਦਾ ਉਹ ਵੇਹੜੇ ਵਿਚ ਆ ਗਿਆ। ਨਾਥ ਵੀਰੇ ਕੋਲ ਬੈਠਦੇ ਹੋਏ ਪੁੱਛਿਆ—ਕਦੋਂ ਆਏ ?

"ਪਰਸੋਂ"। ਨਾਥ ਵੀਰਾ ਬੋਲੇ।

"ਹੋਰ ਸਭ ਠੀਕ ਹੈ ਨਾ ? ਤੇਰੀ ਮਾਂ ਅਜੇ ਤਕ ਪੁਰੀ ਤੋਂ ਵਾਪਸ ਨਹੀਂ ਆਈ ਨਾ ?"

"ਨਹੀਂ"।

"ਤਾਂ ਫਿਰ ਅੰਦਰ ਕਮਰੇ ਵਿਚ ਕੌਣ ਹੈ ?"

"ਸਤੀ।"

"ਸੌਹਰਿਆਂ ਤੋਂ ਆ ਕੇ ਤੇਰੇ ਕੋਲ ਇਕੱਲੀ ਹੀ ਹੈ ?"

ਦੂਜੇ ਪਾਸੇ ਮੂੰਹ ਫੇਰ ਕੇ ਉਹ ਹੱਸਿਆ । ਉਸ ਤੋਂ ਬਾਅਦ ਬੂਹੇ ਦੇ ਨੇੜੇ ਆ ਕੇ ਮੈਨੂੰ ਕਹਿਣ ਲਗਾ, "ਕਿਉਂ ਨੀ, ਸੌਹਰਿਆਂ ਤੋਂ ਇਨੀ ਜਲਦੀ ਵਾਪਸ ਆ ਗਈ—ਮਨ ਨਹੀਂ ਲਗਿਆ ਉਥੇ ?"

ਮੈਨੂੰ ਪ੍ਰਣਾਮ ਕਰਦੇ ਵੇਖ ਕੇ ਬੋਲੇ, "ਠੀਕ ਹੈ" । ਤਾਈ ਨਹੀਂ ਹੈ, ਕੋਈ ਨਹੀਂ ਹੈ, ਤੈਨੂੰ ਇਥੇ ਠੀਕ ਨਹੀਂ ਲਗ ਰਿਹਾ ਹੋਵੇਗਾ ? ਪਰ ਹਾਂ ਤੇਰੇ ਨਾਥ ਵੀਰ ਜੋ ਇਥੇ ਹਨ, ਕਿਉਂ ?"

ਮੇਰਾ ਮੂੰਹ ਵੇਖ ਕੇ ਉਹ ਹੱਸਿਆ ।

ਸ਼ਰਮ ਅਤੇ ਅਪਮਾਨ ਨਾਲ ਮੇਰਾ ਮੂੰਹ ਲਾਲ ਹੋ ਜਾਂਦਾ ਸੀ । ਸਿਰ ਨੀਵਾਂ ਕਰਕੇ, ਘੁੰਡ ਥੋੜਾ ਹੋਰ ਥਲੇ ਕਰ ਲਿਆ ।

ਥੋੜੀ ਦੇਰ ਹੋਰ ਗੱਲਾਂ ਬਾਤਾਂ ਕਰਕੇ ਉਹ ਉਠਿਆ, ਕਹਿਣ ਲਗਾ ਅੱਜ ਬੜਾ ਕੰਮ ਕਰਨਾ ਹੈ । ਜੇ ਕਹੋਗੇ ਤਾਂ ਫਿਰ ਕਿਸੇ ਦਿਨ ਆਵਾਂਗਾ" ।

ਉਸ ਦੀ ਅਖੀਰਲੀ ਗੱਲ ਤੋਂ ਇਕ ਤਰ੍ਹਾਂ ਦਾ ਅਸ਼ਲੀਲ ਹਾਸਾ ਗੂੰਜ ਉਠਿਆ ।

ਉਸ ਦੀ ਗੱਲ ਸੁਣ ਕੇ ਨਾਥ ਵੀਰ ਥੋੜੇ ਅਣਮੰਨੇ ਜੇਹੇ ਹੋ ਗਏ ਸਨ । ਸਿਰਫ਼ ਏਨਾ ਹੀ ਕਿਹਾ, "ਠੀਕ ਹੈ ਆਣਾ" ।

ਸ਼ਾਇਦ ਉਹ ਸਭ ਕੁਝ ਸਮਝ ਰਹੇ ਸਨ ।

ਇੰਜ ਮਹਿਸੂਸ ਹੋਇਆ, ਇਸ ਪਿੰਡ ਦੇ ਲੜਕੇ ਸਦਾ ਤੋਂ ਹੀ ਇਸੇ ਤਰ੍ਹਾਂ ਦੇ ਗੰਵਾਰ ਅਤੇ ਜਹਿਲ ਹਨ । ਇਸਤਰੀ ਪੁਰਖ ਦੇ ਸੰਬੰਧਾਂ ਨੂੰ ਲੈ ਕੇ ਕਿਸੇ ਵੀ ਗੱਲ ਨੂੰ ਇਕ ਭੈੜੀ ਜੇਹੀ ਕਲਪਨਾ ਦਾ ਰੂਪ ਦੇ ਕੇ ਪੇਸ਼ ਕਰਨ ਵਿਚ ਇਹਨਾਂ ਨੂੰ ਸੁਖ ਮਿਲਦਾ ਹੈ । ਇਹੀ ਲੋਕ ਇਕ ਦਿਨ ਸਾਡੇ ਸਮਾਜ ਦੇ ਮੁਖੀ ਹੋਣਗੇ, ਉਚੇ ਅਹੁਦਿਆਂ ਉਤੇ ਬੈਠ ਕੇ ਆਪਣੇ ਛੋਟੇ ਨੀਵੇ ਖਿਆਲ ਵਿਚਾਰ ਸ਼ਕਤੀ ਦੇ ਸਹਾਰੇ ਜਨ ਸਾਧਾਰਨ ਲਈ ਕਾਨੂੰਨ ਬਨਾਉਣਗੇ ।

ਇਸ਼ੇ ਤਰ੍ਹਾਂ ਦੀ ਉਧੇੜ ਬੁਨ ਵਿਚ ਮੇਰੀ ਸਵੇਰ ਕਟ ਗਈ । ਉਹਨਾਂ ਤੋਂ ਥੋੜੀ ਦੂਰ ਹਟ ਕੇ ਮੈਂ ਰਸੋਈ ਦੀ ਦਹਿਲੀਜ਼ ਉਪਰ ਬੈਠੀ ਸੀ । ਇਕ ਦੋ ਵਾਰ ਕੁਝ ਕਹਿਣ ਦੇ ਅੰਦਾਜ਼ ਨਾਲ ਉਹਨਾਂ ਨੇ ਮੇਰੇ ਵਲ ਵੇਖਿਆ ਉਸ ਤੋਂ ਬਾਅਦ ਪਤਾ ਨਹੀਂ ਕੀ ਸੋਚ ਕੇ ਬਿਨਾਂ ਕੁਝ ਬੋਲੇ ਰੋਟੀ ਖਾ ਕੇ ਚਲੇ ਗਏ । ਸ਼ਾਇਦ ਸਵੇਰ ਦੀ ਉਸ ਘਟਨਾ ਨਾਲ ਉਹਨਾਂ ਦਾ ਮਨ ਠੀਕ ਨਹੀਂ ।

ਉਸ ਦਿਨ ਪਿੰਡ ਤੋਂ ਹੋਰ ਕੋਈ ਸਾਡੀ ਖਬਰ ਲੈਣ ਨਹੀਂ ਆਇਆ । ਸ਼ਾਮ ਪੈ ਗਈ । ਦੁਪਹਿਰ ਦੀ ਰੋਟੀ ਖਾ ਕੇ ਨਾਥ ਵੀਰਾ ਕਿਧਰੇ ਗਿਆ ਹੋਇਆ ਸੀ । ਅਜੇ ਤਕ ਵਾਪਸ ਨਹੀਂ ਸੀ ਆਏ । ਸੋਚਿਆ ਚਲ ਕੇ ਚਾਵਲ ਹੀ ਚੜ੍ਹਾ ਦਿਆਂ ।

ਰਸੋਈ ਵਿਚ ਚੁਲਾ ਜਲਾ ਕੇ ਭੰਡਾਰ ਘਰ ਵਿਚ ਗਈ ਤਾਂ ਵੇਖਿਆ ਕਿ ਸਾਰੀਆਂ

ਟੋਕਰੀਆਂ ਖਾਲੀ ਪਈਆਂ ਹਨ। ਅੱਜ ਰਾਤ ਲਈ ਚਾਵਲ ਦਾ ਇਕ ਦਾਣਾ ਵੀ ਨਹੀਂ। ਚੁਲੇ ਦੀ ਅੱਗ ਘਟ ਕਰਕੇ ਮੈਂ ਬਾਹਰ ਆਈ। ਖੁਲੇ ਅਕਾਸ਼ ਵਿਚ ਸੁਪਨ ਮਹਿਲ ਦੀ ਰਾਜ ਕੁਮਾਰੀ ਦੇ ਕੱਜਲ ਦੀ ਡੱਬੀ ਦੀ ਤਰ੍ਹਾਂ ਨੌਵੀਂ ਦਾ ਚੰਦਰਮਾ ਛਪਰ ਉਤੇ ਮੁਸਕਰਾਉਂਦਾ ਹੋਇਆ ਖੇਤ-ਮੈਦਾਨਾਂ ਉਤੇ ਫਿੱਕੀ ਰੌਸ਼ਨੀ ਫੈਲਾ ਰਿਹਾ ਸੀ। ਉਚੇ ਨਾਰੀਅਲ ਦੇ ਦਰਖਤ ਦੇ ਝਾਲਰਦਾਰ ਚਿਕਨੇ ਪੱਤਿਆਂ ਉਤੇ ਅੱਜ ਉਹ ਰੌਸ਼ਨੀ ਬੇਹੋਸ਼ ਜੇਹੀ ਪਈ ਸੀ। ਘਰ ਦੇ ਪਿਛਵਾੜੇ ਦੇ ਖੁਲੇ ਦਰਵਾਜ਼ਿਆਂ ਵਲੋਂ ਹੋ ਕੇ ਮੈਂ ਉਸ ਪਾਸੇ ਇਕ ਟਕ ਵੇਖ ਰਹੀ ਸੀ ਕਿ ਪਿਛੇ ਦੀ ਆ ਕੇ ਕਿਸੇ ਨੇ ਮੇਰੀਆਂ ਦੋਵੇਂ ਅੱਖਾਂ ਬੰਦ ਕਰ ਦਿੱਤੀਆਂ। ਸਰੀਰ ਦੀ ਖੁਸ਼ਬੂ ਤੋਂ ਜਾਣ ਗਈ ਕਿ ਨਾਥ ਵੀਰਾ ਹੈ।

ਚੌਂਕਦੇ ਹੋਏ ਮੈਂ ਕਿਹਾ, "ਮੈਨੂੰ ਪਤਾ ਹੈ"।

"ਕੌਣ ?"

"ਉਹੀ !"

"ਉਹੀ ਕੌਣ ?"

"ਮੈਂ ਕਿਹਾ, ਮੈਂ ਨਹੀਂ ਦੱਸਦੀ—ਜਾਓ ਪਰੇ"।

ਅੱਖਾਂ ਛੱਡ ਕੇ ਉਹਨਾਂ ਨੇ ਮੈਨੂੰ ਆਪਣੇ ਸੀਨੇ ਨਾਲ ਲਗਾ ਲਿਆ। ਸ਼ਰਮ ਆ ਰਹੀ ਸੀ। ਫਿਰ ਮੈਂ ਇਸ ਗੱਲ ਵਿਚ ਕੋਈ ਰੁਕਾਵਟ ਨਹੀਂ ਪਾਈ। ਸਵੇਰੇ ਦਾ ਤਣਾਉ, ਇਸ ਅਨੁਭਵ ਦੇ ਅਨੰਦ ਨਾਲ ਆਪੇ ਹੀ ਮੁਕ ਮੁਕਾ ਗਿਆ।

ਉਹ ਮੇਰੇ ਮੂੰਹ ਨਾਲ ਆਪਣਾ ਮੂੰਹ ਜੋੜ ਕੇ ਬੋਲੇ, "ਜੇ ਮੇਰੀ ਜਗਾਹ ਕੋਈ ਹੋਰ ਹੁੰਦਾ ਤਾਂ ?

ਉਹ ਗਰਮ ਅਤੇ ਕੋਮਲ ਛੁਹ ਦੇ ਅਵੇਸ਼ ਵਿਚ ਮੇਰੇ ਸਾਰੇ ਅਨੁਭਵ ਗਸ਼ ਖਾ ਗਏ। ਖੂਨ ਦਾ ਤੀਬਰ ਆਵੇਸ਼ ਅਨੰਦ ਦੀ ਅੱਗ ਬਾਲ ਗਿਆ। ਕੰਨ ਦੇ ਕੋਲ ਉਹਨਾਂ ਦੀ ਤੀਬਰ ਧੜਕਣ ਨਾਲ ਮੇਰਾ ਸਾਰਾ ਜੀਵਨ ਝੂੰਮ ਉਠਿਆ।

ਉਸ ਵੇਲੇ ਚੰਦਰਮਾਂ ਦੇ ਸਵੱਛ ਉਜਾਲੇ ਵਿਚ ਦਰਵਾਜ਼ੇ ਦੇ ਵਿਚਕਾਰ ਅਚੂਤੀ ਆ ਖਲੋਤਾ। ਸਾਨੂੰ ਵੇਖ ਕੇ ਝਟਪਟ ਵਾਪਸ ਜਾਂਦਾ ਹੋਇਆ ਕਹਿਣ ਲਗਾ, "ਲੋਕਨਾਥ ਭਾਈ ਐਵੇਂ ਹੀ ਲੰਘਦੇ ਲੰਘਦੇ ਅੰਦਰ ਆ ਗਿਆ—ਬੁਰਾ ਨਾ ਮੰਨੀ।"

ਪਲਕ ਝਮਕਾਂਦੇ ਹੀ ਉਹ ਮੈਨੂੰ ਛੱਡ ਕੇ ਪਿੱਛੇ ਹਟ ਗਏ। ਮੈਂ ਕਠਪੁਤਲੀ ਵਾਂਗ ਉਥੇ ਹੀ ਖੜੀ ਰਹੀ। ਇਸ ਤਰ੍ਹਾਂ ਜਿਵੇਂ ਅਚਾਨਕ ਹੀ ਮੇਰੇ ਦਿਲ ਦੀ ਗਤੀ ਰੁਕ ਗਈ ਹੋਵੇ।

ਨਦੀ ਦੇ ਬ਼ਰਸਾਤੀ ਨਾਲੇ, ਮੈਦਾਨ ਦੇ ਉਸ ਪਾਰ ਦੀ ਧੁੰਦਲੀ ਸਰਹੱਦ ਨੂੰ ਪਾਰ ਕਰਕੇ ਚੰਦਰਮਾਂ ਨੇ ਇਕ ਕਾਲੇ ਬੱਦਲ ਵਿਚ ਆਪਣਾ ਮੂੰਹ ਲੁਕਾ ਲਿਆ ਸੀ।

# 31

ਸਵੇਰੇ ਉਠਦੇ ਹੀ ਸੱਭ ਤੋਂ ਪਹਿਲਾਂ ਮੈਨੂੰ ਕਲ ਦੀ ਸ਼ਰਮਨਾਕ ਘਟਨਾ ਦੀ ਚਿੰਤਾ ਹੋਈ ਕਿ ਅੱਜ ਨਾਥ ਵੀਰੇ ਨੂੰ ਮੂੰਹ ਕਿਵੇਂ ਦਿਖਾਵਾਂਗੀ। ਕੋਸ਼ਿਸ਼ ਕਰਕੇ ਉਸ ਦਿਨ ਜਲਦੀ ਜਾਗ ਗਈ। ਹੌਲੀ ਹੌਲੀ ਆਪਣੇ ਕਮਰੇ ਦਾ ਬੂਹਾ ਖੋਲਿਆ ਨਾਥ ਵੀਰਾ ਕਿਧਰੇ ਵੀ ਦਿਖਾਈ ਨਹੀਂ ਦੇ ਰਿਹਾ ਸੀ। ਸੋਚਿਆ, ਸ਼ਾਇਦ ਅਜੇ ਤਕ ਜਾਗੇ ਨਹੀਂ। ਬੜੀ ਹੌਲੀ ਹੌਲੀ ਪੈਰ ਦਬਾ ਕੇ ਰੱਖਦੀ ਹੋਈ ਉਹਨਾਂ ਦੇ ਸੌਣ ਵਾਲੇ ਕਮਰੇ ਦੇ ਨੇੜੇ ਜਾ ਖਲੋਤੀ। ਸਾਹ ਰੋਕ ਕੇ ਖਿੜਕੀ ਦੀ ਝੀਤ ਵਿਚੋਂ ਵੇਖਿਆ, ਅੰਦਰ ਕੋਈ ਨਹੀਂ ਸੀ। ਮਨ ਹੀ ਮਨ ਸੁਖ ਦਾ ਸਾਹ ਆਇਆ। ਮੇਰੇ ਵਾਂਗ ਉਹਨਾ ਨੂੰ ਵੀ ਸ਼ਰਮ ਆਈ ਹੋਵੇਗੀ। ਇਸੇ ਲਈ ਸਵੇਰੇ ਉਠਦੇ ਸਾਰ ਕਿਧਰੇ ਚਲੇ ਗਏ ਹਨ। ਬਰਾਂਡੇ ਵਿਚ ਖੜੀ ਹੋਈ ਸਾਂ। ਬਾਹਰੋਂ ਕਿਸੇ ਦੀ ਆਵਾਜ਼ ਆਈ, "ਨਾਥ ਵੀਰਾ ਘਰ ਹੈ?" ਚੌਂਕ ਕੇ ਵੇਖਿਆ—ਸਈਤਾ ਹੈ।

ਉਹ ਮੈਨੂੰ ਡੰਡਾਉਤ ਕਰਕੇ ਖਲੋ ਗਿਆ। ਕਈ ਦਿਨਾਂ ਦੀ ਭੁੱਲੀ ਯਾਦ—ਮਾਂ ਪਿਤਾ ਜੀ ਦੇ ਵੇਲੇ ਦੀਆਂ ਜ਼ਰੂਰ ਗੈਰ ਜ਼ਰੂਰੀ ਵੱਡੀਆਂ ਛੋਟੀਆਂ ਲੱਖਾਂ ਕਰੋੜਾਂ ਘਟਨਾਵਾਂ ਪਲ ਵਿਚ ਹੀ ਸਾਵਣ ਦੇ ਪਾਣੀ ਭਰੇ ਬੱਦਲਾਂ ਵਾਂਗ ਮੇਰੇ ਅੰਤਰਮਨ ਵਿਚ ਹੰਝੂਆਂ ਦੀ ਧਾਰਾ ਵਗ ਗਈ। ਜ਼ਿੰਦਗੀ ਭਰ ਦੇ ਲਈ ਮੇਰਾ ਉਹ ਸੁਖ ਹੀ ਮੇਰਾ ਸਾਥੀ ਆਤਮਿਕ ਤੌਰ ਤੇ ਬਣ ਗਿਆ ਹੈ ਜੋ ਵਾਸਤਵ ਵਿਚ ਕਦੀ ਨਹੀਂ ਬਦਲੇਗਾ?

ਪਤਾ ਨਹੀਂ ਸਈਤਾ ਨੂੰ ਕਿਵੇਂ ਪਤਾ ਲਗਾ ਕਿ ਮੈਂ ਮਾਂ ਪਿਤਾ ਜੀ ਨੂੰ ਯਾਦ ਕਰਕੇ ਰੋ ਰਹੀ ਹਾਂ। ਇਸੇ ਲਈ ਉਹ ਬਿਨਾਂ ਬੋਲੇ ਚੁਪ ਚਾਪ ਖਲੋਤਾ ਰਿਹਾ। ਬਹੁਤ ਦੇਰ ਬਾਅਦ ਮੈਂ ਉਸ ਤੋਂ ਸਿਰ ਉਚਾ ਉਠਾ ਕੇ ਪੁਛਿਆ, "ਇਤਨੇ ਦਿਨਾਂ ਬਾਅਦ ਮੈਂ ਕਿਵੇਂ ਯਾਦ ਆ ਗਈ?"

ਉਸ ਦੀਆਂ ਅੱਖਾਂ ਵੀ ਸ਼ਾਇਦ ਸੁੱਕੀਆਂ ਨਹੀਂ ਸੀ। ਧੋਤੀ ਦੇ ਪੱਲੇ ਨਾਲ ਮੂੰਹ ਪੂੰਝ ਕੇ ਬੋਲਿਆ, "ਬਹੁਤ ਦਿਨਾਂ ਦਾ ਆਉਣ ਲਈ ਸੋਚ ਰਿਹਾ ਸੀ ਪਰ ਕੰਮ ਦੇ ਜ਼ੋਰ ਕਰਕੇ ਧੀਏ! ਨਹੀਂ ਆ ਸਕਿਆ।"

"ਅੱਜ ਕਲ ਕਿਥੇ ਹੈਂ?"

ਇਥੇ ਅਚੂਤੀ ਮਹਾਂਤੀ ਦੇ ਘਰ ਹੀ।

"ਉਹੀ ਅਚੂਤੀ—ਪਾਠਸ਼ਾਲਾ ਦਾ ਮਾਸਟਰ ਨਾ?" ਮੈਂ ਪੁੱਛਿਆ।

"ਹਾਂ, ਉਹੀ"।

ਇਤਨਾ ਬੁੱਢਾ ਹੋ ਗਿਆ ਹੈਂ ਫਿਰ ਵੀ ਕੰਮ ਕਰਦਾ ਹੈਂ। "ਤੈਨੂੰ ਉਹਨਾਂ ਦੇ ਘਰ ਖਾਣਾ ਤਾਂ ਠੀਕ ਤਰ੍ਹਾਂ ਮਿਲਦਾ ਹੈ ਨਾ?" ਮੈਂ ਸਹਿਜੇ ਹੀ ਪੁੱਛਿਆ।

ਇਕ ਲੰਬਾ ਸਾਹ ਛੱਡਦਾ ਹੋਇਆ ਬੋਲਿਆ, "ਹਾਂ ਮਿਲ ਹੀ ਜਾਂਦਾ ਹੈ। ਸਿਰਫ਼

ਢਿੱਡ ਦੀ ਖਾਤਰ ਹੀ ਉਹਨਾਂ ਦੇ ਬੂਹੇ ਉਤੇ ਪਿਆ ਹਾਂ। ਜਦੋਂ ਤੋਂ ਮੇਰੇ ਮਾਲਕ ਮਾਲਕਣ ਨਹੀਂ ਰਹੇ, ਉਦੋਂ ਦਾ ਧੀਏ ! ਮੂੰਹ ਦਾ ਸਾਰਾ ਸੁਆਦ ਵੀ ਜਾਂਦਾ ਰਿਹੈ।

ਉਹਦੀ ਗੱਲ ਸੁਣਕੇ—ਮੈਂ ਵਿਆਕੁਲ ਹੋ ਉਠੀ—ਉਸ ਨੂੰ ਕਿਹਾ ਤੂੰ ਇਥੇ ਕਿਉਂ ਨਹੀਂ ਆ ਜਾਂਦਾ ?

ਥੋੜੀ ਦੇਰ ਹੋਰ ਰੁਕਣ ਤੋਂ ਬਾਅਦ ਉਹ ਜਾਣ ਲਈ ਉਠ ਖਲੋਤਾ।

"ਧੀਏ ! ਹੁਣ ਚਲਦਾ ਹਾਂ—ਕੰਮ ਕਰਨਾ ਹੈ। ਕਲ ਤੋਂ ਤਾਂ ਇਥੇ ਰਹਿਣਾ ਹੀ ਹੈ।" ਥੋੜੀ ਦੂਰ ਜਾਣ ਤੋਂ ਬਾਅਦ ਪਤਾ ਨਹੀਂ ਕੀ ਸੋਚ ਕੇ ਵਾਪਸ ਮੁੜ ਆਇਆ। ਧੋਤੀ ਦੇ ਪਲੇ ਨਾਲੋਂ ਇਕ ਸਫ਼ੈਦ ਕਾਗਜ਼ ਖੋਹਲ ਕੇ ਮੇਰੇ ਹੱਥ ਦੇਂਦੇ ਹੋਏ ਕਹਿਣ ਲਗਾ, "ਅਚੂਤੀ ਮਾਸਟਰ ਨੇ ਤੈਨੂੰ ਦੇਣ ਲਈ ਕਿਹਾ ਸੀ—ਮੈਨੂੰ ਦੇਣਾ ਯਾਦ ਹੀ ਨਹੀਂ ਰਿਹਾ ਸੀ।"

ਹੈਰਾਨੀ ਨਾਲ ਪੁੱਛਿਆ, "ਮੈਨੂੰ ?"

"ਹਾਂ, ਤੈਨੂੰ ਹੀ ਤਾਂ ਦੇਣ ਲਈ ਕਿਹਾ ਸੀ।"

ਚਿੱਠੀ ਪੜ੍ਹਨ ਤੋਂ ਬਾਅਦ ਮੇਰਾ ਸਾਰਾ ਸਰੀਰ ਭੱਖਣ ਲਗਾ। ਮੈਂ ਕਿਹਾ, "ਜਾਹ ਉਸ ਨੂੰ ਕਹਿ ਦੇਵੀ ਇਹ ਗੱਲ ਦੁਬਾਰਾ ਉਸ ਦੀ ਜ਼ਬਾਨ ਉਤੇ ਨਾ ਆਵੇ।"

ਸਈਤਾ ਘਬਰਾਇਆ ਹੋਇਆ ਪਲ ਭਰ ਮੇਰੇ ਵਲ ਵੇਖਦਾ ਰਿਹਾ, ਫਿਰ ਹੌਲੀ ਹੌਲੀ, ਉਥੋਂ ਚਲਾ ਗਿਆ। ਪਸ਼ੇਮਾਨ ਹੋ ਮੈਂ ਸੋਚਿਆ—ਕਿਤਨਾ ਅਦਭੁਤ ਹੌਸਲਾ ਹੈ ਇਸ ਅਚੂਤੀ ਦਾ ! ਚਿੱਠੀ ਵਿਚ ਲਿਖਿਆ ਸੀ—

ਇਸ ਚਿੱਠੀ ਨੂੰ ਪੜ੍ਹ ਕੇ ਨਰਾਜ਼ ਨਾ ਹੋਵੀ। ਚੰਗੀ ਤਰ੍ਹਾਂ ਸੋਚੀਂ, ਇਸ ਵਿਚ ਤੇਰੀ ਭਲਾਈ ਹੀ ਹੈ, ਬੁਰਾਈ ਨਹੀਂ। ਪਿਤਾ ਦੇ ਮਰਨ ਤੋਂ ਬਾਅਦ ਹੁਣ ਉਹਨਾਂ ਦੀ ਸਾਰੀ ਅਚਲ ਸੰਪਤੀ ਦੀ ਉਤਰਾਧਿਕਾਰੀ ਹੁਣ ਤੂੰ ਹੀ ਹੈ। ਇਤਨੀ ਜਾਇਦਾਦ ਤੇਰੇ ਕਿਸੇ ਕੰਮ ਨਹੀਂ ਆਵੇਗੀ, ਇਹ ਤੂੰ ਜਾਣਦੀ ਹੀ ਏਂ। ਇਸ ਲਈ ਮੇਰਾ ਖਿਆਲ ਹੈ, ਉਹ ਸਾਰੀ ਤੂੰ ਮੈਨੂੰ ਦੇ ਦੇ। ਕਲ ਰਾਤ ਤੁਹਾਡੇ ਘਰ ਵਿਚ ਜੋ ਮੈਂ ਵੇਖਿਆ ਜੇ ਉਹ ਸਭ ਤੇਰੇ ਪਤੀ ਨੂੰ ਪਤਾ ਲਗ ਜਾਏ ਤਾਂ ਉਹ ਤੈਨੂੰ ਆਪਣੇ ਘਰ ਨਹੀਂ ਲੈ ਜਾਣਗੇ, ਇਹ ਮੈਂ ਚੰਗੀ ਤਰ੍ਹਾਂ ਸਮਝਦਾ ਹਾਂ ਪਰ ਮੇਰੇ ਨਾਲੋਂ ਵਧ ਤੂੰ ਜਾਣਦੀ ਏ। ਤੁਹਾਡੇ ਦੋਹਾਂ ਦੇ ਬਾਰੇ ਇਸ ਦੌਰਾਨ ਪਿੰਡ ਵਿਚ ਕਈ ਤਰ੍ਹਾਂ ਦੀ ਕਾਨਾਫੂਸੀ ਹੋ ਰਹੀ ਹੈ ਪਰ ਤਾਂ ਵੀ ਕਲ ਵਾਲੀ ਗੱਲ ਮੈਂ ਕਿਸੇ ਨੂੰ ਨਹੀਂ ਦੱਸੀ। ਜੇ ਤੂੰ ਮੇਰੇ ਪ੍ਰਸਤਾਵ ਉਤੇ ਰਾਜੀ ਹੈ ਤਾਂ ਮੈਂ ਸਾਰੀ ਗੱਲ ਉਤੇ ਪਰਦਾ ਪਾ ਦਿਆਂਗਾ ਤੇ ਪਿੰਡ ਵਿਚ ਕੋਈ ਕੁਝ ਨਹੀਂ ਜਾਣ ਸਕੇਗਾ। ਜੇ ਤੂੰ ਮੇਰੀ ਗੱਲ ਬਾਰੇ ਸਹਿਮਤ ਨਾ ਹੋਈ ਤਾਂ ਮੈਂ ਕਲ ਵਾਲੀ ਗੱਲ ਸਾਰੇ ਪਿੰਡ ਵਿਚ ਫੈਲਾ ਦਿਆਂਗਾ। ਇਸ ਦਾ ਫਲ ਕੀ ਹੋਵੇਗਾ, ਤੂੰ ਸਮਝ ਗਈ ਹੋਵੇਗੀ, ਤੈਨੂੰ ਤੇ ਤੇਰੇ ਨਾਥ ਭਾਈ ਨੂੰ ਲੋਕ ਜਾਤ 'ਚੋਂ ਬਾਹਰ ਕਰ ਦੇਣਗੇ। ਅੱਗ ਪਾਣੀ ਵੀ ਬੰਦ ਕਰ ਸਕਦੇ ਹਨ। ਤੇਰੇ ਪਤੀ ਇਸ ਪਿੰਡ

ਦੇ ਜ਼ਿਮੀਦਾਰ ਹਨ। ਤੂੰ ਇਥੇ ਇਕੱਲੀ ਨਾਥ ਭਾਈ ਕੋਲ ਰਹਿ ਰਹੀ ਏਂ, ਘਰ ਵਿਚ ਕੋਈ ਹੋਰ ਔਰਤ ਨਹੀਂ। ਇਹ ਗੱਲ ਤੇਰੇ ਪਤੀ ਨੂੰ ਅਜੇ ਤਕ ਪਤਾ ਨਹੀਂ। ਜੇ ਉਹਨਾਂ ਨੂੰ ਪਤਾ ਲਗ ਗਿਆ ਤਾਂ ਤੇਰੀ ਸੂਰਤ ਤਕ ਨਹੀਂ ਵੇਖਣਗੇ। ਉਹ ਲੋਕ ਨਾਥ ਭਾਈ ਨੂੰ ਵੀ ਆਸਾਨੀ ਨਾਲ ਨਹੀਂ ਛੱਡੇਗਾ ਤੇ ਦਾਮਾਦ ਦੀ ਹੈਸੀਅਤ ਵਿਚ ਤੇਰੇ ਪਿਉ ਦੀ ਸਾਰੀ ਜਾਇਦਾਦ ਵੀ ਹਥਿਆ ਲਵੇਗਾ। ਇਸ ਵੇਲੇ ਰਾਜ਼ੀ ਖੁਸ਼ੀ ਨਾਲ ਜੋ ਨਹੀਂ ਕਰੋਗੀ, ਇਕ ਦਿਨ ਉਹ ਮਜਬੂਰ ਹੋ ਕੇ ਕਰਨਾ ਪਵੇਗਾ। ਇਹ ਜਾਇਦਾਦ ਤੇਰੇ ਹਥੋਂ ਨਿਕਲ ਜਾਏਗੀ। ਲਾਭ ਦੇ ਰੂਪ ਵਿਚ ਪਤੀ ਘਰੋਂ ਬਾਹਰ ਕੱਢ ਸੁੱਟੇਗਾ ਤੇ ਪਿੰਡ ਵਿਚ ਵੀ ਮੂੰਹ ਦਿਖਾਉਣ ਦੇ ਯੋਗ ਨਹੀਂ ਰਹੇਂਗੀ। ਨਾ ਇਸ ਪਾਰ ਦੀ ਰਹੇਂਗੀ ਨਾ ਉਸ ਪਾਰ ਦੀ! ਜੇ ਮੇਰੀ ਗੱਲ ਮੰਨ ਲਵੇਂਗੀ ਤਾਂ ਮੈਂ ਤੈਨੂੰ ਇਹਨਾਂ ਸਾਰੇ ਸੰਕਟਾਂ ਤੋਂ ਛੁਡਾ ਲਵਾਂਗਾ। ਉਮੀਦ ਹੈ, ਸਾਰੀਆਂ ਗੱਲਾਂ ਨੂੰ ਚੰਗੀ ਤਰ੍ਹਾਂ ਸੋਚ ਵਿਚਾਰ ਕੇ, ਮੇਰੀ ਗੱਲ ਉਤੇ ਰਾਜ਼ੀ ਹੋ ਜਾਏਂਗੀ। ਇਸ ਆਦਮੀ ਕੋਲ ਤੇਰੀ ਇਕ ਗੱਲ ਦੀ ਸਹਿਮਤੀ ਜਾਣ ਕੇ ਮੈਂ ਅੱਜ ਸ਼ਾਮ ਨੂੰ ਤੇਰੇ ਕੋਲ ਰਾਜ਼ੀਨਾਮਾ ਲੈ ਕੇ ਆਵਾਂਗਾ। ਤੈਨੂੰ ਜ਼ਿਆਦਾ ਕੁਝ ਨਹੀਂ ਕਰਨਾ ਹੋਵੇਗਾ ਨਿਰੇ ਦਸਖਤ ਹੀ ਕਾਫ਼ੀ ਹਨ। ਇਸ ਤੋਂ ਬਾਅਦ ਜੇ ਕਦੀ ਸਹੁਰਿਆਂ ਤੋਂ ਆ ਕੇ ਇਸ ਪਿੰਡ ਵਿਚ ਰਹਿਣ ਨੂੰ ਤੇਰਾ ਜੀ ਕਰੇ ਤਾਂ ਮੈਂ ਤੇਰੀ ਹੀ ਜਾਇਦਾਦ ਵਿਚੋਂ ਇਕ ਕਮਰਾ ਤੇ ਕੰਮ ਚਲਾਉਣ ਲਈ ਦੋ ਤਿੰਨ ਵਿਘੇ ਜ਼ਮੀਨ ਦੇ ਸਕਦਾ ਹਾਂ। ਉਮੀਦ ਹੈ, ਇਹਨਾਂ ਗੱਲਾਂ ਉਤੇ ਚੰਗੀ ਤਰ੍ਹਾਂ ਗੌਰ ਕਰਕੇ ਇਹ ਜੋ ਆਦਮੀ ਤੇਰੇ ਪਾਸ ਆਇਆ ਹੈ, ਉਸ ਦੇ ਹੱਥ ਖਬਰ ਭਿਜਵਾ ਦੇਵੇਂਗੀ।

ਇਕ ਗੱਲ ਧਿਆਨ ਜੋਗ, ਚਿੱਠੀ ਪੜ੍ਹਣ ਤੋਂ ਬਾਅਦ ਚਿੱਠੀ ਪਾੜ ਦੇਵੀਂ। ਤਾਂ ਕਿ ਲੋਕ ਨਾਥ ਵੀਰਾ ਇਸ ਗੱਲ ਨੂੰ ਨਾ ਜਾਣ ਸਕੇ। ਮੈਂ ਜਾਣਦਾ ਹਾਂ, ਉਹ ਤੈਨੂੰ ਮਾਰ ਕੁਟ ਕੇ ਤੇਰੀ ਸਾਰੀ ਸੰਪਤੀ ਹੜਪ ਕਰ ਜਾਣ ਕਰਕੇ ਤੇਰਾ ਸਰਬਨਾਸ਼ ਕਰਨ ਉਤੇ ਤੁਲੇ ਹੋਏ ਹਨ। ਉਹਨਾਂ ਦੀਆਂ ਗੱਲਾਂ ਉਤੇ ਜ਼ਰਾ ਵੀ ਭਰੋਸਾ ਨਾ ਕਰੀਂ, ਸਾਵਧਾਨ ਰਹੀਂ।

ਕ੍ਰੋਧ, ਅਪਮਾਨ ਅਤੇ ਸ਼ਰਮ ਨਾਲ ਮੇਰੇ ਸੋਚਣ ਦੀ ਸ਼ਕਤੀ ਵੀ ਖਤਮ ਹੋ ਗਈ। ਕੀ ਇਹ ਅਚੂਤੀ ਇਨਸਾਨ ਹੈ? ਪਤਾ ਨਹੀਂ ਕਿੰਨੀ ਦੇਰ ਦੀਵਾਰ ਦੇ ਸਹਾਰੇ ਦੀਵਾਰ ਨਾਲੋਂ ਵੀ ਵਧੇਰੇ ਨਿਰਜੀਵ ਹੋ ਕੇ ਬੈਠੀ ਰਹੀ। ਅਚਾਨਕ ਮੇਰੇ ਮੋਢੇ ਉਤੇ ਕਿਸੇ ਦੀ ਕੋਮਲ ਛੁਹ ਨੂੰ ਅਨੁਭਵ ਕਰਕੇ ਮੈਂ ਚੌਂਕ ਕੇ ਦੇਖਿਆ—ਨਾਥ ਵੀਰਨ ਸਨ।

ਮੇਰੇ ਹੱਥੋਂ ਚਿੱਠੀ ਖੋਹ ਕੇ ਉਹਨਾਂ ਨੇ ਪੜ੍ਹੀ। ਉਸ ਤੋਂ ਬਾਅਦ ਗੁੱਸੇ ਵਿਚ ਗਰਜਦੇ ਹੋਏ ਕਹਿਣ ਲਗੇ, "ਉਹ ਕੁੱਤਾ ਕਿਥੇ ਹੈ?" ਤੇ ਚਿੱਠੀ ਨੂੰ ਛੋਟੇ ਛੋਟੇ ਟੁਕੜਿਆਂ ਵਿਚ ਪਾੜ੍ਹਕੇ ਤੇਜ਼ੀ ਨਾਲ ਬਾਹਰ ਚਲੇ ਗਏ।

ਬਾਹਰ ਬੂਹੇ ਵਿਚੋਂ ਜਿਥੋਂ ਉਹਨਾਂ ਦੇ ਸਰੀਰ ਦੇ ਪਰਛਾਵੇ ਦੀ ਅੰਤਿਮ ਲੀਕ

ਵੀ ਦਿਸਣੋ ਬੰਦ ਹੋ ਗਈ ਸੀ, ਉਸੇ ਪਾਸੇ ਇਕ ਟਕ ਵੇਖਦੇ ਹੋਏ ਮੈਂ ਸੋਚਣ ਲਗੀ। ਜਿਸ ਤਰ੍ਹਾਂ ਦੇ ਇਹ ਜ਼ਿਦੀ ਸੁਭਾ ਦਾ ਹੈ, ਜਲਦੀ ਵਿਚ ਪਤਾ ਨਹੀਂ ਕੀ ਕਰ ਲਵੇ ? ਮੈਂ ਕਿਉਂ ਉਹਨਾਂ ਨੂੰ ਚਿੱਠੀ ਪੜ੍ਹਨ ਲਈ ਦਿੱਤੀ। ਖੁਦ ਹੀ ਪਾੜ ਦੇਂਦੀ ਤਾਂ ਚੰਗਾ ਹੁੰਦਾ ਚਿੱਠੀ ਪੜ੍ਹਨ ਤੋਂ ਬਾਅਦ ਉਹ ਇਤਨੇ ਗੁੱਸੇ ਵਿਚ ਗਏ ਹਨ ਕਿ ਕੋਈ ਭਿਆਨਕ ਘਟਨਾ ਕੀਤੇ ਬਿਨਾਂ ਸ਼ਾਇਦ ਹੀ ਵਾਪਸ ਆਉਣ।

ਕਲਪਿਤ ਸ਼ੰਕਿਆ ਵਿਚ ਡੁਬਿਆ ਮੇਰਾ ਮਨ—ਸਾਰਾ ਦਿਨ ਬੀਤ ਗਿਆ। ਦੁਪਹਿਰ ਢਲਣ ਲਗੀ। ਨਾਥ ਵੀਰ ਅਜੇ ਤਕ ਵਾਪਸ ਨਹੀਂ ਆਇਆ ਸੀ। ਪਤਾ ਨਹੀਂ ਕੀ ਹੋਇਆ ਹੋਵੇਗਾ ? ਬਾਕੀ ਸਾਰੀਆਂ ਗੱਲਾਂ ਭੁਲ ਕੇ ਸਿਰਫ ਇਸੇ ਗੱਲ ਨੂੰ ਹੀ ਬਾਰ ਬਾਰ ਸੋਚਦੀ ਰਹੀ ਕਿ ਇਤਨੀ ਦੇਰ ਕਿਥੇ ਲਗ ਗਈ ? ਕੁਝ ਬੁਰਾ ਨਾ ਹੋ ਗਿਆ ਹੋਵੇ।

ਸ਼ਾਮ ਨੂੰ ਸਈਤਾ ਆਇਆ ਤੇ ਆ ਕੇ ਕਹਿਣ ਲਗਾ—"ਧੀਏ ਮੈਂ ਉਸ ਦੀ ਨੌਕਰੀ ਛੱਡ ਆਇਆ ਹਾਂ।"

ਸਈਤਾ ਨੂੰ ਵੇਖ ਕੇ ਮੈਨੂੰ ਜਿਵੇਂ ਅਥਾਹ ਸਮੁੰਦਰ ਵਿਚ ਕਿਨਾਰਾ ਮਿਲ ਗਿਆ ਹੋਵੇ ! ਮੈਂ ਸਈਤਾ ਨੂੰ ਪੁੱਛਿਆ—"ਨਾਥ ਵੀਰੇ ਨੂੰ ਕਿਧਰੇ ਵੇਖਿਆ ਹੈ ?"

ਉਸ ਨੇ ਦੱਸਿਆ : "ਹਾਂ ਅਜ ਸਵੇਰੇ ਅਛੂਤੀ ਮਾਸਟਰ ਦੇ ਘਰ ਵੇਖਿਆ ਸੀ। ਬੜੇ ਗੁੱਸੇ ਵਿਚ ਮਾਸਟਰ ਦੇ ਨਾਲ ਪਤਾ ਨਹੀਂ ਕੀ ਗੱਲ ਕਰ ਰਹੇ ਸੀ ? ਦੁਪਹਿਰੇ ਇਹਨਾਂ ਖੇਤਾਂ ਵਿਚੋਂ ਦੀ ਲੰਘ ਕੇ ਹੀ ਦੂਸਰੇ ਪਿੰਡ ਵਲ ਗਏ ਹਨ।

ਮੈਂ ਨਿਸਚਿੰਤ ਹੋ ਗਈ—ਚਲੋ ਅਜੇ ਤੱਕ ਸਹੀ ਸਲਾਮਤ ਤਾਂ ਹਨ। ਮੈਂ ਸਈਤਾ ਨੂੰ ਪੁੱਛਿਆ—ਜਿਧਰ ਉਹ ਗਏ ਸੀ—ਕੀ ਤੂੰ ਥੋੜ੍ਹਾ ਜੇਹਾ ਉਸ ਪਾਸੇ ਵਲ ਜਾ ਸਕਨਾ ਏਂ ?

"ਕਿਉਂ ?"

"ਸਵੇਰ ਤੋਂ ਬਿਨਾਂ ਕੁਝ ਖਾਧੇ ਗਏ ਹਨ—ਜਾਹ ਉਹਨਾਂ ਨੂੰ ਨਾਲ ਵਾਪਸ ਲੈ ਕੇ ਹੀ ਆਵੀਂ।"

ਸਈਤਾ ਚਲਾ ਗਿਆ। ਇਤਨੀ ਬਿਪਤਾ ਵਿਚ ਮਨ ਨੂੰ ਢਾਰਸ ਮਿਲੀ। ਇਸ ਪਿੰਡ ਦੇ ਸਾਰੇ ਲੋਕ ਖਿਲਾਫ਼ ਹੋਣ ਦੇ ਬਾਵਜੂਦ ਵੀ ਦੋ ਬੰਦੇ ਤਾਂ ਮੇਰੇ ਵਲ ਹਨ ਜੋ ਲੋੜ ਪੈਣ 'ਤੇ ਆਪਣੀ ਜਾਨ ਹੂਲ ਕੇ ਵੀ ਮੇਰੀ ਰੱਖਿਆ ਕਰਨਗੇ।

ਉਸ ਦਿਨ ਸੰਧਿਆ ਦੀਆਂ ਘੰਟੀਆਂ ਵਜਣ ਤੋਂ ਵੀ ਬਹੁਤ ਦੇਰ ਬਾਅਦ ਨਾਥ ਵੀਰਾ ਵਾਪਸ ਘਰ ਆਇਆ। ਬਰਾਂਡੇ ਵਿਚ ਰੋਟੀ ਪਰੋਸ ਕੇ ਲੈ ਆਈ। ਰੋਟੀ ਖਾਂਦੇ ਹੋਏ ਬੋਲੇ—ਅਜ ਖੂਬ ਮਜ਼ਾ ਆਇਆ। ਸਵੇਰੇ ਸਾਰਾ ਪਿੰਡ ਲੱਭਣ ਤੋਂ ਬਾਅਦ ਅਛੂਤੀ ਨੂੰ ਮੈਂ ਉਸ ਦੇ ਘਰ ਜਾ ਫੜਿਆ। ਬਾਹਰ ਖਲੋ ਕੇ ਉਹ ਕਿਸੇ ਨਾਲ ਗੱਲਬਾਤ ਕਰ ਰਿਹਾ ਸੀ। ਮੈਨੂੰ ਵੇਖਦੇ ਹੀ ਘਰ ਦੇ ਅੰਦਰ ਜਾ ਲੁਕਿਆ। ਕਾਫੀ

ਬੁਲਾਉਣ ਤੋਂ ਬਾਅਦ ਵੀ ਬਾਹਰ ਨਹੀਂ ਆਇਆ। ਉਸ ਦੀ ਘਰਵਾਲੀ ਨੇ ਆ ਕੇ ਕਿਹਾ—"ਉਹ ਘਰ ਨਹੀਂ ਹਨ"। ਖੈਰ! ਕੋਈ ਗੱਲ ਨਹੀਂ। ਜਿਵੇਂ ਹੀ ਉਹ ਆਉਣ ਉਹਨੂੰ ਦੱਸ ਦੇਣਾ ਕਿ ਮੈਂ ਥਾਣੇ ਉਹਦੇ ਨਾਮ ਰਪਟ ਲਿਖਵਾਉਣ ਜਾ ਰਿਹਾ ਹਾਂ। ਇਤਨਾ ਸੁਣਦੇ ਹੀ ਉਹ ਚੂਹੇ ਦੀ ਤਰ੍ਹਾਂ ਘਰੋ ਬਾਹਰ ਨਿਕਲ ਆਇਆ। ਪਹਿਲੇ ਤਾਂ ਜੋ ਕੁਝ ਵੀ ਮੇਰੇ ਮੂੰਹ ਵਿਚ ਆਇਆ ਬਕ ਗਿਆ ਉਸ ਤੋਂ ਬਾਅਦ ਮੈਂ ਉਸ ਨੂੰ ਕਿਹਾ ਇਸ ਤੋਂ ਬਾਅਦ ਜੇ ਕਦੀ ਮੇਰੇ ਘਰ ਦੇ ਬੂਹੇ 'ਤੇ ਪੈਰ ਵੀ ਰਖਿਆ ਤਾਂ ਤੈਨੂੰ ਦੁਬਾਰਾ ਘਰ ਵਾਪਸ ਮੁੜਨਾ ਨਹੀਂ ਪਏਗਾ।"

"ਉਸ ਨੇ ਕੀ ਕਿਹਾ ?"

"ਕਹਿਆ ਕੀ ? ਸ਼ਾਇਦ ਅਜ ਜ਼ਿਮੀਦਾਰ ਕੋਲ ਮੇਰੇ ਖਿਲਾਫ਼ ਫਰਿਆਦ ਲੈ ਕੇ ਗਿਆ ਹੈ।

ਮੈਂ ਹੈਰਾਨ ਹੋ ਕੇ ਪੁੱਛਿਆ—"ਸੱਚ" ?

ਕਹਿਣ ਲਗੇ "ਹਾਂ—ਜਾਣ ਦੇਹ। ਮੈਨੂੰ ਇਸ ਦਾ ਕੀ ਡਰ ਏ ? ਗੱਲ ਕਿਥੇ ਲੁਕੇਗੀ ਜ਼ਿਮੀਂਦਾਰ ਵੀ ਤਾਂ ਸੋਚ ਸਮਝ ਕੇ ਹੀ ਫੈਸਲਾ ਕਰੇਗਾ ?

ਸੋਚਿਆ, ਉਹ ਜ਼ਿਮੀਂਦਾਰ, ਮੇਰਾ ਪਤੀ ਹੀ ਤਾਂ ਹੈ। ਉਸ ਦੀ ਸਮਝ ਨੂੰ ਮੈਂ ਚੰਗੀ ਤਰ੍ਹਾਂ ਜਾਣਦੀ ਹਾਂ। ਜ਼ਿਮੀਂਦਾਰ ਹੋਣ ਕਰਕੇ ਸਮਾਜ ਨੇ ਇਹਨਾਂ ਦੇ ਹੱਕ ਅਸੀਮ ਸ਼ਕਤੀ ਦੇ ਰੱਖੀ ਹੈ ? ਕਿਤਨੇ ਲੋਕ ਹਨ ਜੋ ਆਪਣੀ ਸ਼ਕਤੀ ਦੀ ਸਹੀ ਵਰਤੋਂ ਕਰਦੇ ਹਨ ? ਸ਼ਾਸਨ ਦੇ ਨਾਮ ਉਤੇ ਜੋ ਹਰ ਰੋਜ਼ ਅਤਿਆਚਾਰ, ਅਵਿਚਾਰ ਅਤੇ ਵਿਭਚਾਰ ਇਹ ਲੋਕ ਅੱਖਾਂ ਬੰਦ ਕਰਕੇ ਕਰ ਰਹੇ ਹਨ, ਉਹਨਾਂ ਦਾ ਹਿਸਾਬ ਕੌਣ ਰੱਖਦਾ ਹੈ ? ਜ਼ਿਮੀਂਦਾਰ ਦੀ ਖੁਸ਼ੀ ਇਨਸਾਫ਼ ਕਰਾਉਣ ਦੀ ਹੈ। ਲਾਲਸਾ ਦੇ ਲਈ ਗਰੀਬ ਦਾ ਸਭ ਕੁਝ, ਸਤੀ ਦਾ ਸਤੀਤਵ ਹਜ਼ਾਰਾਂ ਦੀ ਸੰਖਿਆ ਵਿਚ ਹਰ ਰੋਜ਼ ਬਲੀ ਚੜ੍ਹਦੇ ਹਨ। ਪਰ ਸਮਾਜ ਇਸ ਸਭ ਕੁਝ ਨੂੰ ਅੱਖਾਂ ਬੰਦ ਕਰਕੇ ਸਹਿ ਲੈਂਦਾ ਹੈ। ਇਹੀ ਹੈ ਸ਼ਾਸਨ ! ਇਹੀ ਹੈ ਸਮਾਜ ! ਹਾਇ ਰੱਬਾ ! ਲੋਕ ਪਤਾ ਨਹੀਂ ਕਿਵੇਂ ਇਹਨਾਂ ਲੋਕਾਂ ਕੋਲੋਂ ਨਿਆਂ ਦੀ ਉਮੀਦ ਕਰਦੇ ਹਨ ?

ਵੱਗਣ ਦੀ ਗੁਲਾਲ ਭਰੀ ਧੂੜ ਵਿਚ ਇਕ ਅਕਾਸ਼ ਵਿਚ ਇਕ ਜ਼ਰੀ ਦੇ ਬਾਡਰ ਵਾਲਾ ਬੱਦਲ ਦਾ ਟੁਕੜਾ ਮਾਨੋ ਉਸੇ ਰੰਗ ਦਾ ਹੋ ਗਿਆ। ਅਥਾਹ ਜੰਗਲ ਦੇ ਕਰੀਬ ਕਤਾਰ ਵਿਚ ਖਲੋਤੇ ਰੁੱਖਾਂ ਦੀ ਹਰ ਟਾਹਣੀ ਦੇ ਮੁਲਾਇਮ ਪੱਤਿਆਂ ਵਿਚੋਂ ਕੋਮਲ ਮੁਲਾਇਮ ਸੋਹਣੇ ਰੰਗਾਂ ਦੇ ਫੁੱਲ ਨਿਕਲ ਰਹੇ ਸਨ। ਬਸੰਤ ਰਾਣੀ ਦੀ ਇੰਤਜ਼ਾਰ ਵਿਚ। ਨਵਿਆਂ ਪੱਤਿਆਂ ਦੀ ਖੁਸ਼ਬੋ ਨਾਲ ਉਤੇਜਿਤ ਹੋ ਕੇ ਸੰਘਣੇ ਬਾਂਸ ਦੇ ਝੁੰਡ ਵਿਚਲੇ ਹਨੇਰੇ ਪੱਥਰ ਉਤੇ ਇਕ ਸੋਨ ਚਿੜੀ ਇਸ ਟਾਹਣੀ ਤੋਂ ਉਸ ਟਾਹਣੀ ਉਤੇ ਫੁਦਕ ਰਹੀ ਸੀ। ਘਰ ਦੇ ਪਿਛਵਾੜੇ ਖਲੋ ਕੇ ਪਤਾ ਨਹੀਂ ਮੈਂ ਕਦੋਂ ਦੀ ਇਹਨਾਂ ਮੁਲਾਇਮ ਪੱਤਿਆਂ ਦੇ ਮਹਾਂਉਤਸਵ ਨੂੰ ਨਿਹਾਰ ਰਹੀ ਸੀ। ਜੀਅ ਕਰਦਾ ਸੀ ਦੌੜ ਕੇ

ਜਾਵਾਂ ਤੇ ਉਸ ਜੰਗਲ ਵਿਚ ਗੁਆਚ ਜਾਵਾਂ। ਅੰਬ ਦੀਆਂ ਟਹਿਣੀਆਂ ਤੋਂ ਝੋਲੀ ਭਰ ਕੇ ਪੱਤੇ ਤੋੜ ਕੇ ਘਰ ਦੇ ਅੰਦਰ ਬਾਹਰ ਸਭ ਜਗ੍ਹਾ ਟੰਗ ਦੇਵਾਂ। ਪਰ ਇਤਨੀ ਸਹਿਜ ਅਤੇ ਸੁਲੱਭ ਸੁਤੰਤਰਤਾ ਵੀ ਅਜ ਮੇਰੇ ਵਿਚ ਨਹੀਂ ਸੀ। ਜਦੋਂ ਦੀ ਆਈ ਹਾਂ ਘਰ ਦੀ ਡਿਉੜੀ ਤੋਂ ਬਾਹਰ ਸ਼ਰਮ ਨਾਲ ਪੈਰ ਨਹੀਂ ਰੱਖਿਆ। ਕੋਈ ਮੈਨੂੰ ਵੇਖ ਨਾ ਲਵੇ। ਕੁਝ ਪੁੱਛ ਨਾ ਲਵੇ। ਮੈਨੂੰ ਨਿਸ਼ਾਨਾ ਬਣਾ ਕੇ ਸਾਰੇ ਪਿੰਡ ਵਿਚ ਜੋ ਫਸਾਦ ਹੋਣ ਲਗੇ ਹਨ, ਘਰ ਵਿਚ ਬੈਠੀ ਹੀ ਚੰਗੀ ਤਰ੍ਹਾਂ ਅਨੁਭਵ ਕਰ ਰਹੀ ਹਾਂ। ਸਾਰਾ ਪਿੰਡ ਜਿਵੇਂ ਮੇਰੇ ਹੀ ਖਿਲਾਫ਼ ਹੈ। ਮੇਰੇ ਕਰਕੇ ਹੀ ਸਭ ਤੋਂ ਵਧੇਰੇ ਚਿੰਤਿਤ ਹੈ। ਬਾਹਰੋਂ ਕਿਸੇ ਦੀ ਆਵਾਜ਼ ਸੁਣ ਕੇ ਮੈਂ ਘਰ ਦੇ ਅੰਦਰ ਹੀ ਸ਼ਰਮ ਨਾਲ ਛਹਿ ਜਾਂਦੀ ਹਾਂ ਜਿਵੇਂ ਇਹਨਾਂ ਸਾਰਿਆਂ ਦੇ ਸਾਹਮਣੇ ਮੈਂ ਬਹੁਤ ਵੱਡੀ ਪਾਪਣ ਹੋਵਾਂ। ਇਸ ਤੋਂ ਉਲਟ ਨਾਥ ਵੀਰ ਇਕ ਪ੍ਰਚੰਡ ਹਨੇਰੀ ਵਾਂਗ ਸਭ ਥਾਂ ਆਜ਼ਾਦ-ਮਨ ਨਾਲ ਘੁੰਮ ਫਿਰ ਰਹੇ ਹਨ। ਸਾਰੇ ਸੰਕੋਚ, ਸਾਰੀ ਦੁਬਿਧਾ ਨੂੰ ਦ੍ਰਿੜ੍ਹਤਾ ਨਾਲ ਆਪਣੇ ਰਸਤੇ ਵਿਚੋਂ ਹਟਾਉਣਾ ਤਾਂ ਇਕ ਪਾਸੇ ਇਹਨਾਂ ਬਾਰੇ ਸੋਚਣਾ ਵੀ ਬਹੁਤ ਅਜੀਬ ਲਗਦਾ ਹੈ।

ਕੁਝ ਦੇਰ ਤਕ ਸਈਤਾ ਆਇਆ। ਮੈਨੂੰ ਦਰਵਾਜ਼ੇ ਦੇ ਕੋਲ ਖਲੋਤੀ ਵੇਖ ਕੇ ਬਿਨਾਂ ਕੁਝ ਕਹੇ ਸਿਰ ਝੁਕਾ ਕੇ ਬਰਾਂਡੇ ਵਿਚ ਜਾ ਬੈਠਾ। ਮੈਂ ਪੁੱਛਿਆ—"ਹੁਣ ਤਕ ਕਿਥੇ ਰਿਹਾ ਏਂ ?"

ਉਹ ਝੁੰਝਲਾ ਕੇ ਬੋਲਿਆ—"ਮਰਨ"।

ਨੇੜੇ ਜਾ ਕੇ ਹੈਰਾਨੀ ਨਾਲ ਪੁੱਛਿਆ—"ਦੱਸ ਨਾ ਕਿਥੇ ਸੀ ?"

ਕਿਹਾ ਤਾਂ ਹੈ—"ਮਰਨ ਗਿਆ ਸੀ" ਸ਼ਾਮ ਨੂੰ ਮੈਨੂੰ ਹੋਰ ਕਿਧਰੇ ਮਰਨ ਦੀ ਥਾਂ ਨਹੀਂ ਮਿਲੀ, ਇਸ ਲਈ ਸ਼ਾਮ ਨੂੰ ਪਿੰਡ ਵਿਚ ਭਾਗਵਤ ਮਹਾਂਰਾਜ ਨੂੰ ਡੰਡੋਤ ਕਰਨ ਗਿਆ।"

ਮੈਂ ਜਗਿਆਸਾ ਦੇ ਸੁਰ ਵਿਚ ਪੁੱਛਿਆ—"ਕਿਉਂ ਕੀ ਹੋਇਆ"।

"ਹੋਣਾ ਕੀ ਹੈ ?" ਖਾ ਪੀ ਲੈਣ ਤੋਂ ਬਾਅਦ ਇਹਨਾਂ ਮੂੰਹ ਸੜਿਆਂ ਬਾਹਮਣਾਂ ਨੂੰ ਕੋਈ ਕੰਮ ਤਾਂ ਹੁੰਦਾ ਨਹੀਂ। ਬਸ ! ਭਗਵਾਨ ਮੰਡਲੀ ਵਿਚ ਬੈਠ ਕੇ ਇਸ ਦੀ ਉਸ ਦੀ ਚੁਗਲੀ ਕਰਦੇ ਰਹਿੰਦੇ ਹਨ। ਉਹ ਜੋ ਅਚੂਤੀ ਮਾਸਟਰ ਹੈ, ਮੈਨੂੰ ਕੀ ਪਤਾ ਸੀ—ਇਤਨਾ ਚੋਰ ਹੈ। ਹੱਥ ਹਿਲਾ ਕੇ ਉਚੀ ਉਚੀ ਗੱਲਾਂ ਕਰ ਰਿਹਾ ਸੀ। ਇਤਨਾ ਕਹਿ ਕੇ ਸਈਤਾ ਚੁਪ ਕਰ ਗਿਆ।

ਅਚੂਤੀ ਦਾ ਨਾਮ ਸੁਣ ਕੇ ਮੇਰੇ ਅੰਦਰੋਂ ਜਿਵੇਂ ਕੁਝ ਡਿਗ ਪਿਆ। ਸ਼ੰਕੇ ਨਾਲ ਭਰੀ ਭਰਾਤੀ ਨੇ ਪੁੱਛਿਆ—"ਕੀ ਕਹਿ ਰਿਹਾ ਸੀ।"

"ਹੁਣ ਤੈਨੂੰ ਉਹ ਗੱਲਾਂ ਕਿਵੇਂ ਦੱਸਾਂ ਧੀਏ।" ਉਸ ਨੇ ਕਿਹਾ ! ਸ਼ਾਮ ਦੇ ਵੇਲੇ ਸਰਾਸਰ ਝੂਠੀਆਂ ਗੱਲਾਂ ਕਰਦੇ ਉਸ ਦੀ ਜੀਭ ਟੁੱਕੀ ਕੇ ਡਿਗ ਕਿਉਂ ਨਹੀਂ ਪਈ—ਮੈਨੂੰ ਤਾਂ ਇਸੇ ਗੱਲ ਦੀ ਹੈਰਾਨੀ ਹੈ। ਕਹਿ ਰਹਿਆ ਸੀ—ਅਨਾਦੀ ਮਿਸ਼ਰ ਦੀ

ਲੜਕੀ ਨੂੰ ਉਸ ਦੇ ਪਤੀ ਨੇ ਆਪਣੇ ਘਰੋਂ ਕੱਢ ਦਿੱਤਾ ਹੈ ਤੇ ਸਾਰਿਆਂ ਦੇ ਸਾਹਮਣੇ ਇਹ ਵੀ ਕਿਹਾ ਹੈ ਹੁਣ ਉਹ ਸਤੀ ਦਾ ਮੂੰਹ ਤੱਕ ਨਹੀਂ ਵੇਖੇਗਾ। ਉਸ ਨੇ ਆਪਣੀ ਜ਼ਾਤ, ਕੁਲ ਨੂੰ ਛੱਡਿਆ ਹੈ। ਮੈਂ ਵੀ ਉਸ ਦੇ ਹੱਥ ਦਾ ਪਾਣੀ ਨਹੀਂ ਛੋਹਾਂਗਾ। ਕਿਸ ਖੁਸ਼ੀ ਵਿਚ ਲੋਕ ਨਾਥ ਤਿਵਾੜੀ ਨੇ ਸਤੀ ਨੂੰ ਆਪਣੇ ਘਰ ਵਿਚ ਬਿਠਾ ਰੱਖਿਆ ਹੈ ? ਜੇ ਲੋਕ ਨਾਥ ਉਸ ਨੂੰ ਆਪਣੇ ਘਰ ਵਿਚੋਂ ਨਹੀਂ ਕੱਢੇਗਾ ਤਾਂ ਅਸੀਂ ਉਸ ਨਾਲੋਂ ਆਪਣੀ ਦੋਸਤੀ ਤੋੜ ਲਵਾਂਗੇ। ਉਸ ਦਾ ਹੁੱਕਾ ਪਾਣੀ ਬੰਦ ਕਰ ਦਿਆਂਗੇ। ਮੈਂ ਪੱਥਰ ਦੀ ਤਰ੍ਹਾਂ ਧੀਏ ਸਭ ਕੁਝ ਖਲੋ ਕੇ ਸੁਣਿਆ—ਜੋ ਵੀ ਉਸ ਨੇ ਕਿਹਾ। ਖ਼ੂਨ ਅਤੇ ਮਾਸ ਦਾ ਬਣਿਆ ਸਰੀਰ ਹੀ ਤਾਂ ਹੈ। ਭਲਾ ਕਦੋਂ ਤਕ ਇਸ ਤਰ੍ਹਾਂ ਝੂਠੀਆਂ ਗੱਲਾਂ ਸੁਣਦਾ। ਜਦੋਂ ਨਹੀਂ ਸਹਿ ਸਕਿਆ ਤਾਂ ਮੈਂ ਬੋਲ ਪਿਆ ਜ਼ਰਾ ਰੋਸ਼ਨੀ ਮੱਧਮ ਤਾਂ ਕਰੋ। ਇਸ ਤਰ੍ਹਾਂ ਦੇ ਕਹਿਣ ਵਾਲੇ ਦਾ ਮੈਂ ਮੂੰਹ ਤਾਂ ਵੇਖਾਂ ਤੇ ਇਹ ਡੰਡਾ ਚੁੱਕ ਕੇ ਮੈਂ ਉਸ ਵਲ ਦੌੜ ਪਿਆ, ਉਥੇ ਜੋ ਲੋਕ ਸਨ ਉਹਨਾਂ ਵਿਚੋਂ ਕੁਝ ਹਾਂ ਹੀ ਕਰਦੇ ਦੌੜ ਗਏ ਤੇ ਕੁਝ ਮੈਨੂੰ ਫੜ ਕੇ ਖਿਚਦੇ ਹੋਏ ਇਥੇ ਸੁਟ ਗਏ ਹਨ।" ਨਹੀਂ ਤਾਂ ਜਾਂ ਅਜ ਉਹ ਰਹਿੰਦਾ ਜਾਂ ਮੈਂ ਕਹਿੰਦੇ ਕਹਿੰਦੇ ਉਸ ਦਾ ਸਾਰਾ ਸਰੀਰ ਕੰਬਣ ਲਗਾ।

ਸ਼ਰਮ ਅਤੇ ਅਪਮਾਨ ਨਾਲ ਮੇਰੇ ਵਿਚ ਕੁਝ ਵੀ ਉਸ ਵੇਲੇ ਕਹਿਣ ਦੀ ਹਿੰਮਤ ਨਹੀਂ ਰਹੀ। ਚੁਪ ਚਾਪ ਕਮਰੇ ਵਿਚ ਜਾ ਕੇ ਲੇਟ ਗਈ। ਉਸੇ ਸਿਰਹਾਣੇ ਵਿਚ ਮੈਂ ਮੂੰਹ ਲੁਕਾ ਕੇ ਬੋਲੀ "ਹੇ ਰੱਬਾ! ਇਹੀ ਸਭ ਕੁਝ ਸੁਣਨ ਲਈ ਤੂੰ ਹੁਣ ਤਕ ਮੈਨੂੰ ਜ਼ਿੰਦਾ ਰੱਖਿਆ ਹੈ ? ਤੇਰੀ ਇਸ ਵਿਸ਼ਾਲ ਦ੍ਰਿਸ਼ਟੀ ਵਿਚ ਜ਼ਰਾ ਜਿੰਨਾ ਜ਼ਹਿਰ ਨਹੀਂ ਸੀ। ਇਸ ਬੇਸਹਾਰਾ ਜ਼ਿੰਦਗੀ ਨੂੰ ਇਕ ਹੀ ਵਾਰ ਕਿਉਂ ਨਾ ਮੁਕਾ ਦਿੱਤਾ ? ਏਨੇ ਨਾਲ ਹੀ ਤਾਂ ਸਾਰਾ ਖੇਲ ਖਤਮ ਹੋ ਜਾਣਾ ਸੀ। ਇਸ ਬਦਨਸੀਬ ਨਾਲ ਜੁੜ ਕੇ ਇਕ ਹੋਰ ਪਵਿੱਤਰ, ਨਿਸ਼ਪਾਪ, ਜੀਵਨ ਤਾਂ ਇਸ ਤਰ੍ਹਾਂ ਬਿਨਾਂ ਕਾਰਨ, ਇਤਨਾ ਅਪਮਾਨਿਤ ਨਾ ਹੁੰਦਾ। ਭਲਾ! ਕਿਸੇ ਹੋਰ ਨੂੰ ਇਸ ਤਰ੍ਹਾਂ ਕਲੰਕੀ ਬਨਾਉਣ ਦਾ ਮੈਨੂੰ ਕੀ ਅਧਿਕਾਰ ਹੈ ? ਮੇਰੀ ਨਿੰਦਾ ਤੇ ਮੇਰੇ ਇਸ ਕਲੰਕ ਦੀ ਗੱਲ ਮਾਂ ਪਿਉ ਤਾਂ ਨਹੀਂ ਸੀ ਸੁਣਨੀ।

ਸ਼ਾਇਦ, ਤਾਹੀਉਂ ਉਹ ਪਹਿਲਾਂ ਹੀ ਸੁਰਗ ਸਿਧਾਰ ਗਏ। ਪਤੀ ਦੇ ਰੂਪ ਵਿਚ ਉਹ ਜਿਸ ਜੀਵ ਨਾਲ ਬ੍ਰਾਹਮਣ ਦੇ ਸਾਹਮਣੇ ਅਗਨੀ ਨੂੰ ਸਾਖਸ਼ੀ ਮੰਨ ਕੇ ਮੈਨੂੰ ਜਿਸ ਨਾਲ ਵੀ ਬੰਨ੍ਹ ਗਏ ਸਨ ਮਨ ਦੀ ਸਾਰੀ ਬੇਮੁਖਤਾ ਨੂੰ ਰੁਕ ਕੇ ਵੀ ਉਸ ਨਾਲ ਕਿਥੋਂ ਤਕ ਸੰਬੰਧ ਰੱਖ ਸਕੀ ? ਸੰਸਾਰ ਵਿਚ ਮੇਰਾ ਹੋਰ ਕੌਣ ਹੈ ? ਜਿਸ ਨੂੰ ਮੇਰੀ ਚਿੰਤਾ ਹੋਵੇਗੀ ? ਉਹ ਨਾਥ ਵੀਰਾ ਕੌਣ ਹੈ ? ਜੋ ਹਰ ਵੇਲੇ ਆਪਣੀ ਮਾਨ ਪ੍ਰਤਿਸ਼ਟਾ ਨੂੰ ਗੁਆ ਕੇ ਮੇਰੇ ਨਾਲ ਖਲੋਣਗੇ ?...ਹੋਰ ਕੁਝ ਵੀ ਸੋਚ ਨਹੀਂ ਸਕੀ। ਕੌਣ ਹੈ ਇਹ ਨਾਥ ਵੀਰਨ ? ਕੀ ਹੈ ਉਹ ਮੇਰਾ ? ਸਭ ਕੁਝ...ਸਭ ਕੁਝ ! ਲੋਕਾਂ ਦੀ ਹਜ਼ਾਰ ਵਾਰ ਨਾਂਹ ਕਰਨ ਉਤੇ, ਲਖ ਵਾਰ ਅਸਵੀਕਾਰ ਕਰਨ ਉਤੇ ਵੀ ਤਾਂ ਇਹੀ ਇਕ ਆਦਮੀ ਹੈ

ਜਿਸ ਨੂੰ ਜੀਵਨ ਵਿਚ ਮੈਂ "ਆਪਣਾ" ਮੰਨਿਆ ਹੈ। ਜਦੋਂ ਦਾ ਗਿਆਨ ਹੋਇਆ ਹੈ, ਉਦੋਂ ਦਾ ਇਕ ਇਸਤ੍ਰੀ ਜੋ ਵੀ ਕਿਸੇ ਨੂੰ ਦੇ ਸਕਦੀ ਹੈ ਉਸ ਨੂੰ ਅਜ ਦਿਨ ਤਕ ਮਨ-ਹੀ-ਮਨ ਵਿਚ ਇਸ ਨੂੰ ਅਰਪਿਤ ਕੀਤਾ ਹੈ।

ਬਾਹਰ ਆਵਾਜ਼ ਸੁਣਾਈ ਦਿੱਤੀ। ਵੇਖਿਆ ਨਾਥ ਵੀਰਾ ਘਰ ਆ ਗਏ ਸਨ। ਬਰਾਂਡੇ ਵਿਚ ਸਈਤਾ ਨੂੰ ਵੇਖ ਕੇ ਉਹਨਾਂ ਨੇ ਕੁਝ ਮੇਰੇ ਬਾਰੇ ਪੁੱਛਿਆ। ਸਈਤਾ ਨੇ ਅਗੋਂ ਕੀ ਜਵਾਬ ਦਿੱਤਾ, ਇਤਨੀ ਦੂਰ ਤੋਂ ਸੁਣ ਨਹੀਂ ਸਕੀ। ਇਸ ਤੋਂ ਬਾਅਦ ਹੱਥ ਮੂੰਹ ਧੋ ਕੇ ਆਪ ਹੀ ਰੋਟੀ ਪਾ ਕੇ ਖਾਣ ਲਗੇ। ਕਮਰੇ ਵਿਚ ਉਸੇ ਤਰ੍ਹਾਂ ਲੰਮੀ ਪਈ ਨੇ ਮੈਂ ਸਭ ਕੁਝ ਵੇਖਿਆ। ਅਜ ਇਸ ਘਟਨਾ ਤੋਂ ਬਾਅਦ ਉਹਨਾਂ ਦੇ ਸਾਹਮਣੇ ਜਾਣ ਦੀ ਮੇਰੀ ਹਿੰਮਤ ਨਹੀਂ ਪਈ। ਖਾਣ ਤੋਂ ਬਾਅਦ ਹੱਥ ਧੋ ਕੇ ਉਹ ਸੌਣ ਚਲੇ ਗਏ। ਸੋਚਦੇ-ਸੋਚਦੇ ਬਹੁਤ ਰਾਤ ਤਕ ਉਸ ਦਿਨ ਮੈਨੂੰ ਨੀਂਦ ਨਹੀਂ ਆਈ। ਜਿਸ ਦੇ ਮਨ ਵਿਚ ਭਲਾ ਅਣਵਰਤੀ ਅੱਗ ਜਲ ਰਹੀ ਹੋਵੇ, ਉਸ ਨੂੰ ਨੀਂਦ ਕਿਵੇਂ ਆਵੇ ?

ਘਰ ਦੇ ਪਿਛਵਾੜੇ ਵਾਲੇ ਸੰਘਣੇ ਬਾਗਾਂ ਦੀ ਗਹਿਰੀ ਚੁੱਪ ਨੂੰ ਚੀਰਦੇ ਹੋਏ ਦੋ ਵਾਰ ਗਿਦੜ ਬੋਲ ਚੁੱਕੇ ਹਨ। ਬਿਸਤਰੇ ਉਤੇ ਲੇਟੇ ਲੇਟੇ ਗਰਮੀ ਲਗਣ ਲਗੀ। ਬੂਹਾ ਖੋਲ੍ਹ ਕੇ ਬਾਹਰ ਆਈ। ਨਾਥ ਵੀਰੇ ਦਾ ਬੂਹਾ ਖੁਲ੍ਹਾ ਸੀ, ਉਹ ਵੀ ਵੇਹੜੇ ਵਿਚ ਟਹਿਲ ਰਹੇ ਸੀ। ਸ਼ਾਇਦ, ਮੇਰੇ ਵਾਂਗ ਉਹਨਾਂ ਨੂੰ ਵੀ ਚਿੰਤਾ ਵਿਚ ਨੀਂਦ ਨਹੀਂ ਸੀ ਆ ਰਹੀ। ਬਰਾਂਡੇ ਵਿਚ ਮੈਨੂੰ ਵੇਖ ਕੇ ਪੁੱਛਿਆ—"ਕੌਣ ਸਤੀ ?"

ਉਹ ਮੇਰੇ ਕੋਲ ਆਏ। ਪਹਿਲੇ ਦੀ ਤਰ੍ਹਾਂ ਸਨੇਹ ਭਿੱਜੇ ਹੱਥ ਮੇਰੀ ਪਿਠ ਉਤੇ ਰੱਖਦੇ ਹੋਏ ਮਿਠਤ ਭਰੇ ਬੋਲਾਂ ਵਿਚ ਪੁੱਛਿਆ—"ਨੀਂਦ ਨਹੀਂ ਆ ਰਹੀ ?"

ਸੋਚਿਆ—ਇਸੇ ਅਸੀਮ, ਅਥਾਹ ਖੁਸ਼ੀ ਨੂੰ ਤੇ ਬਿਨ ਮੰਗੇ ਸਨੇਹ ਨੂੰ ਮੇਰੇ ਪਿਆਸੇ ਪ੍ਰਾਣਾਂ ਨੂੰ ਦੇ ਕੇ ਹੀ ਤਾਂ ਤੂੰ ਅਜ ਤਕ ਮੈਨੂੰ ਬਰਬਾਦ ਕੀਤਾ ਹੈ। ਇਸ ਮਧੁਰ ਸਨੇਹ ਦਾ ਮੋਹ ਛੱਡ ਨਹੀਂ ਸਕੀ ਤਦੇ ਤਾਂ ਸਹੁਰਾ ਘਰ ਤੇ ਸੁਆਮੀ ਜ਼ਹਿਰ ਵਰਗੇ ਲਗੇ। ਪਿੰਡ ਵਿਚ ਇਤਨਾ ਅਪਮਾਨ, ਏਡੇ ਕਲੰਕ ਦਾ ਬੋਝ ਢੋ ਕੇ ਵੀ ਚੁੱਪ ਪਈ ਹਾਂ—ਇਸ ਜ਼ਰਾ ਜਿੰਨੇ ਲਾਲਚ ਕਰਕੇ ! ਪਰ ਹੁਣ ਨਹੀਂ। ਆਪਣੀਆਂ ਅੱਖਾਂ ਨਾਲ ਆਪ ਦੀ ਇਹ ਬੇਇਜ਼ਤੀ ਮੈਂ ਹੋਰ ਨਹੀਂ ਵੇਖ ਸਕਦੀ। ਹੋਰ ਨਹੀਂ...ਨਹੀਂ ਇਹੀ ਅੰਤ੍ਰਿਮ ਹੈ।

ਉਸੇ ਤਰ੍ਹਾਂ ਪੱਥਰ ਬਣੀ ਖਲੋਤੀ ਰਹੀ, ਦੂਜੇ ਪਾਹੇ ਮੂੰਹ ਕਰਕੇ। ਚਾਹ ਕੇ ਵੀ ਉਹਨਾਂ ਦੀ ਗੱਲ ਦਾ ਉੱਤਰ ਨਹੀਂ ਦੇ ਸਕੀ। ਜਵਾਬ ਨਾ ਸੁਣ ਕੇ ਉਹ ਮੇਰੇ ਹੋਰ ਨੇੜੇ ਆਏ। ਮੇਰਾ ਸਿਰ ਆਪਣੇ ਸੀਨੇ ਨਾਲ ਲਗਾ ਕੇ ਕਹਿਣ ਲਗੇ—"ਭਲਾ ! ਇਤਨੀ ਰਾਤ ਤਕ ਜਾਗਦੀ ਹੈ ? ਚਲ ਪੱਖਾ ਝੱਲ ਦੇਂਦਾ ਹਾਂ—ਹੁਣੇ ਨੀਂਦ ਆ ਜਾਏਗੀ।"

ਉਹਨਾਂ ਤੋਂ ਦੂਰ ਹਟਦੇ ਹੋਏ ਦ੍ਰਿੜਤਾ ਨਾਲ ਬੋਲੀ, "ਮੈਂ ਨਹੀਂ ਸਵਾਂਗੀ—

ਜਾਉ" । ਆਕਾਸ਼ ਦੇ ਕੋਨੇ ਵਿਚ ਡੁੱਬ ਰਹੇ ਚੰਨ ਦੀ ਅੰਤਿਮ ਚਾਂਦਨੀ ਇਕ ਸੰਘਣੇ ਬਾਂਸ ਦੇ ਦਰਖਤ ਵਿਚ ਛਣ ਕੇ ਬੂਹੇ ਉਤੇ ਪੈ ਰਹੀ ਸੀ । ਉਸੇ ਮੱਧਮ ਪ੍ਰਕਾਸ਼ ਵਿਚ ਵੇਖਿਆ, ਤੀਬਰ ਵੇਦਨਾ ਨਾਲ ਉਹਨਾਂ ਦਾ ਮੂੰਹ ਡੁਬਦੇ ਹੋਏ ਚੰਨ ਦੀ ਤਰ੍ਹਾਂ ਫਿੱਕਾ ਪੈ ਗਿਆ । ਉਹਨਾਂ ਨਾਲ ਇਸ ਕਠੋਰ ਵਿਹਾਰ ਉਤੇ ਮੇਰਾ ਗੱਚ ਭਰੀਣ ਲਗ ਪਿਆ । ਜਬਰਦਸਤੀ ਆਪਣੇ ਬੋਲ ਨੂੰ ਹੋਰ ਤਿੱਖਾ ਕਰਦੀ ਹੋਈ ਨੇ ਕਿਹਾ—"ਤੁਸੀਂ ਮੈਨੂੰ ਇਤਨਾ ਪਰੇਸ਼ਾਨ ਕਿਉਂ ਕਰ ਰਹੇ ਹੋ ? ਤੁਹਾਡੇ ਕੋਲ ਮੇਰੇ ਜੋਗੀ ਮਰਨ ਜਿੰਨੀ ਵੀ ਫੁਰਸਤ ਨਹੀਂ ?

ਪੱਥਰ ਦੀ ਮੂਰਤ ਦੀ ਤਰ੍ਹਾਂ ਉਹ ਚੁਪ ਚਾਪ ਨੀਵਾਂ ਮੂੰਹ ਕਰਕੇ ਖਲੋਤੇ ਰਹੇ । ਉਸ ਤੋਂ ਬਾਅਦ ਉਹ ਹੌਲੀ ਹੌਲੀ ਉਥੋਂ ਜਾਣ ਲਗੇ ਤੇ ਮੈਂ ਆਪਣੇ ਆਪ ਨੂੰ ਸੰਭਾਲ ਨਹੀਂ ਸਕੀ । ਦੌੜ ਪਈ ਤੇ ਉਹਨਾਂ ਦੇ ਸੀਨੇ ਨਾਲ ਲਗ ਕੇ ਜ਼ਾਰ ਜ਼ਾਰ ਰੋਣ ਲਗੀ । ਬੱਚਿਆਂ ਦੀ ਤਰ੍ਹਾਂ ਚੁੱਕ ਕੇ ਉਹਨਾਂ ਨੇ ਮੈਨੂੰ ਬਿਸਤਰੇ ਉਤੇ ਲਿਟਾ ਦਿਤਾ । ਆਪਣੀ ਧੋਤੀ ਦੇ ਪੱਲੇ ਨਾਲ ਮੇਰਾ ਮੂੰਹ ਪੂੰਝ ਕੇ ਆਪਣਾ ਮੂੰਹ ਮੇਰੇ ਮੂੰਹ ਦੇ ਨੇੜੇ ਲਿਆ ਕੇ ਕਹਿਣ ਲਗੇ—"ਕਿਉਂ ਰੋ ਰਹੀ ਹੈਂ ?" ਛੀ: ਇਹ ਬਹੁਤ ਬੁਰੀ ਗੱਲ ਹੈ । ਇਤਨੀ ਕੁ ਗੱਲ ਉਤੇ ਆਪਣਾ ਧੀਰਜ ਗੁਆ ਲੈਣਾ—ਇਸ ਤਰ੍ਹਾਂ ਕਿਵੇਂ ਕੰਮ ਚਲੇਗਾ ? ਤੂੰ ਰੋ ਨਾ ਸਿਰਫ ਦਿਲ ਤਕੜਾ ਕਰਕੇ ਵੇਖ ਅਗੇ ਅਗੇ ਕੀ ਹੁੰਦਾ ਹੈ ?"

ਉਹਨਾਂ ਦਾ ਸਰੀਰ ਇਕ ਦਮ ਮੇਰੇ ਸਰੀਰ ਨਾਲ ਜੁੜ ਗਿਆ ਸੀ । ਸਾਹ ਦੀ ਇਕ ਜਾਦੂ ਭਰੀ ਖੁਸ਼ਬੋ ਮੇਰੇ ਸਿਰ ਵਿਚ ਵੜ ਕੇ ਮੇਰੇ ਸਾਰੇ ਦੁੱਖਾਂ ਜੰਜਾਲਾਂ ਨੂੰ ਕਿਧਰੇ ਭੁਲਾ ਗਈ । ਮੈਂ ਸੰਸਾਰ ਭੁੱਲ ਗਈ । ਸਮਾਜ ਭੁੱਲ ਗਈ । ਮੈਨੂੰ ਇੰਜ ਲਗਿਆ—ਜਿਵੇਂ ਝੂਲੇ ਵਿਚ ਮੈਂ ਬੈਠੀ ਹੋਵਾਂ, ਮੇਰੇ ਉਪਰ ਅੱਧਾ ਹਨੇਰਾ ਤੇ ਅੱਧਾ ਉਜਾਲਾ ਹੋਵੇ ਤੇ ਸਮੁੰਦਰੋਂ ਪਾਰ ਕਿਸੇ ਸੁਪਨਪੁਰੀ ਵਿਚ ਰਹਿ ਰਹੀ ਹੋਵਾਂ । ਉਸੇ ਤਰ੍ਹਾਂ ਨਿਸਚਲ ਪਈ ਰਹੀ ਤੇ ਆਪਣੀਆਂ ਸਾਰੀਆਂ ਇੰਦ੍ਰੀਆਂ ਉਸ ਨੂੰ ਸੌਂਪ ਕੇ ਉਸ ਦੇ ਬਦਨ ਦਾ ਨਿੱਘ ਅਨੁਭਵ ਕਰਨ ਲਗੀ ।

ਕੁਝ ਦੇਰ ਬੀਤੀ ।

ਉਹ ਉਠੇ—"ਕਹਿਣ ਲਗੇ ਥੋੜਾ ਸੌਂ ਲੈ, ਰਾਤ ਬੀਤਣ ਵਿਚ ਹੁਣ ਜ਼ਿਆਦਾ ਦੇਰ ਨਹੀਂ ਹੈ ।"

ਬਹੁਤ ਹੌਲੀ ਜੇਹੀ ਦਰਵਾਜ਼ਾ ਵਲਾ ਕੇ ਉਹ ਚਲੇ ਗਏ ।

## 32

ਸਵੇਰੇ ਅਜੇ ਚਾਰੇ ਪਾਸੇ ਚੰਗੀ ਤਰ੍ਹਾਂ ਧੁੱਪ ਨਹੀਂ ਨਿਕਲੀ ਸੀ । ਮੈਂ ਰਾਤ ਦੇ ਜੂਠੇ ਭਾਂਡੇ ਲੈ ਕੇ ਜਿਉਂ ਹੀ ਮਾਂਜਣ ਲਈ ਬੈਠੀ ਕਿ ਬਾਹਰੋਂ ਆਵਾਜ਼ ਆਈ—
"ਲੋਕ ਨਾਥ ! ਲੋਕ ਨਾਥ !"

ਨਾਥ ਵੀਰ ਕਮਰੇ ਵਿਚ ਬੈਠੇ ਮੱਛੀ ਪਕੜਨ ਦੀ ਇਕ ਪੁਰਾਣੀ ਬੰਸੀ ਨੂੰ ਕੰਮ ਚਲਾਉਣ ਲਾਇਕ ਬਣਾ ਰਹੇ ਸੀ। ਆਵਾਜ਼ ਸੁਣ ਕੇ ਬਾਹਰ ਚਲੇ ਗਏ। ਕੁਝ ਹੀ ਦੇਰ ਵਿਚ ਲੋਕਾਂ ਦੀ ਆਵਾਜ਼ ਆਉਣ ਲਗੀ। ਡਰ ਨਾਲ ਮੇਰੀ ਛਾਤੀ ਵਿਚੋਂ ਕੁਝ ਡਿਗ ਪਿਆ। ਹੌਲੀ ਜੇਹੀ ਬਾਹਰਲੇ ਬੂਹੇ ਦੀ ਝੀਥ ਵਿਚੋਂ ਵੇਖਿਆ। ਬਾਹਰ ਬਹੁਤ ਸਾਰੇ ਲੋਕ ਇਕੱਠੇ ਸਨ। ਸਾਡੇ ਪਿੰਡ ਦੇ ਬਾਹਮਣ ਦਾ ਪੁੱਤਰ ਪ੍ਰਭਾਕਰ ਮਿਸ਼ਰ ਖ਼ੂਬ ਉਤੇਜਤ ਹੋ ਕੇ ਕਹਿ ਰਿਹਾ ਸੀ, ਜੇ ਤੂੰ ਇਸ ਤਰ੍ਹਾਂ ਨਹੀਂ ਕਰੇਂਗਾ ਤਾਂ ਲੋਕ ਨਾਥ ਕੰਨ ਖੋਲ ਕੇ ਸੁਣ ਲੇ, ਅਸੀਂ ਸਾਰੇ ਮਿਲ ਕੇ ਤੇਰਾ ਹੁੱਕਾ ਪਾਣੀ ਬੰਦ ਕਰ ਦਿਆਂਗੇ। ਧੋਬੀ, ਨਾਈ ਵੀ ਤੇਰੇ ਕੰਮ ਕਰਨ ਤੋਂ ਰੋਕਣ ਲਈ ਮਜ਼ਬੂਰ ਹੋਣਗੇ। ਇਸ ਦੇ ਇਲਾਵਾ ਪੂਜਾ ਸ਼ਰਾਧ, ਜਨੇਊ, ਸ਼ਾਦੀ ਵਿਚ ਇਸ ਪਿੰਡ ਦੀ ਤਾਂ ਤੂੰ ਗੱਲ ਹੀ ਛੱਡ, ਆਸ ਪਾਸ ਦੇ ਦਸ ਕੋਹ ਬ੍ਾਹਮਣ ਪਿੰਡਾਂ ਵਿਚੋਂ ਤੇਰੇ ਦਰਵਾਜ਼ੇ ਉਤੇ ਕੋਈ ਬ੍ਾਹਮਣ ਪੈਰ ਨਹੀਂ ਪਾਵੇਗਾ।

ਨਾਥ ਵੀਰੇ ਨੇ ਗੁੱਸੇ ਅਤੇ ਵਿਅੰਗ ਵਿਚ ਕਿਹਾ, "ਸਿਰਫ਼ ਇਤਨਾ ਹੀ ਜਾਂ ਹੋਰ ਵੀ ਕੁਝ ਵੀ ?"

ਪ੍ਰਭਾਕਰ ਮਿਸ਼ਰ ਨੇ ਕਿਹਾ—"ਲੋਕ ਨਾਥ ! ਤੂੰ ਗੱਲ ਨੂੰ ਠੀਕ ਤਰ੍ਹਾਂ ਸਮਝਣ ਤੋਂ ਬਿਨਾਂ ਅਚਾਨਕ ਇਸ ਤਰ੍ਹਾਂ ਉਤੇਜਤ ਨਾ ਹੋ। ਤੂੰ ਕੱਲ ਵੀ ਛੋਟੀ ਜੇਹੀ ਗੱਲ ਤੋਂ ਇਤਨੇ ਵਡੇ ਬ੍ਾਹਮਣ ਸਮਾਜ ਵਿਚੋਂ ਗੁੱਸੇ ਵਿਚ ਉਠ ਕੇ ਚਲਾ ਆਇਆ ਸੀ। ਉਸ ਲਈ ਵੀ ਅਸੀਂ ਤੇਰੇ ਉਤੇ ਕਿਸੇ ਤਰ੍ਹਾਂ ਦਾ ਇਲਜ਼ਾਮ ਨਹੀਂ ਲਾ ਰਹੇ ਹਾਂ ਸਮਝਿਆ ਨਾ ?"

ਉਸ ਤੋਂ ਬਾਅਦ ਥੋੜ੍ਹਾ ਰੁਕ ਕੇ ਗਲਾਂ ਸਾਫ਼ ਕਰਦੇ ਹੋਏ ਉਹ ਫਿਰ ਬੋਲਿਆ—"ਅਨਾਦੀ ਮਿਸ਼ਰ ਦੀ ਲੜਕੀ ਤੇਰੀ ਕੀ ਲੱਗਦੀ ਹੈ ? ਤੂੰ ਉਹਦੇ ਲਈ ਸਾਡੇ ਨਾਲ ਕਿਉਂ ਦੁਸ਼ਮਣੀ ਮੁੱਲ ਲੈ ਰਿਹਾ ਹੈਂ ? ਭਾਈ ਭਾਈ ਦੇ ਵਿਚਕਾਰ ਬਿਨਾਂ ਵਜ੍ਹਾ ਅਸ਼ਾਂਤੀ ਫੈਲਾ ਰਿਹਾ ਹੈਂ ? ਖੈਰ ! ਜੋ ਹੋਇਆ ਸੋ ਹੋਇਆ। ਹੁਣ ਤੂੰ ਉਹਨੂੰ ਆਪਣੇ ਘਰ ਤੋਂ ਬਾਹਰ ਕੱਢ ਦੇ। ਬ੍ਾਹਮਣ ਸਮਾਜ ਤੋਂ ਮਾਫ਼ੀ ਮੰਗ ਕੇ ਥੋੜ੍ਹਾ ਪਛਤਾਵਾ ਕਰ ਲਉ। ਬਸ ਸਾਰੀਆਂ ਮੁਸ਼ਕਲਾਂ ਦੂਰ ਹੋ ਜਾਣਗੀਆਂ। ਜਦੋਂ ਉਸ ਦੇ ਪਤੀ ਨੇ ਉਸ ਨੂੰ ਤਿਆਗ ਦਿੱਤਾ ਹੈ, ਤਾਂ ਉਸ ਨੂੰ ਕੁਲ ਤਿਆਗਣੀ ਹੀ ਸਮਝਿਆ ਜਾਏਗਾ। ਕੁਲ ਤਿਆਗਣੀ ਦਾ ਮਤਲਬ...।"

ਨਾਥ ਵੀਰਾ ਗਰਜ ਉਠਿਆ—"ਅਗੇ ਕੁਝ ਕਹਿਣ ਦੀ ਲੋੜ ਨਹੀਂ। ਜੇ ਭਲਾ ਚਾਹੁੰਦੇ ਹੋ ਤਾਂ ਇਸੇ ਵੇਲੇ ਇਥੋਂ ਚਲੇ ਜਾਓ ਵਰਨਾ ਪੁਲਸ ਨੂੰ ਖਬਰ ਕਰਦਾ ਹਾਂ।"

ਉਹ ਅਚੂਤੀ ਵੀ ਮਿਸ਼ਰ ਜੀ ਦੇ ਪਿਛੇ ਹੋ ਕੇ ਉਹਨਾਂ ਦੇ ਮੋਢੇ ਤੋਂ ਉਪਰ ਹੋ ਕੇ ਇਸ ਪਾਸੇ ਵੇਖ ਰਿਹਾ ਸੀ। ਨਾਥ ਵੀਰ ਦਾ ਗੁੱਸਾ ਵੇਖ ਕੇ ਅਚਾਨਕ ਜ਼ੋਰ ਨਾਲ ਚੀਕਦੇ ਹੋਏ ਪ੍ਰਭਾਕਰ ਮਿਸ਼ਰ ਨੇ ਆਪਣਾ ਸਿਰ ਝੁਕਾ ਲਿਆ ਪਰ ਆਪਣੀ ਕਮਜ਼ੋਰੀ ਲੁਕਾਉਂਦਾ ਹੋਇਆ ਬੋਲਿਆ—"ਤੂੰ ਕਿਉਂ ਬਿਨਾਂ ਵਜ੍ਹਾ...?"

ਨਾਥ ਵੀਰ ਨੇ ਵਿਚੋਂ ਹੀ ਟੋਕਦੇ ਹੋਏ ਕਿਹਾ, "ਜਾਂਦੇ ਹੋ ਜਾਂ ਬੁਲਾਵਾਂ ਪੁਲੀਸ ਨੂੰ ?"

ਉਸੇ ਵੇਲੇ ਅਚੂਤੀ ਨੇ ਬਾਹਰ ਨਿਕਲਦੇ ਹੋਏ ਕਿਹਾ—"ਚਲੋ ਮਿਸ਼ਰ ਜੀ। ਇਹ ਆਪਣੀ ਰਖੇਲ ਨੂੰ ਲੈ ਕੇ ਸੁੱਖ ਨਾਲ ਰਹੇ, ਸਾਨੂੰ ਕੀ ਮਤਲਬ ਹੈ ਵਿਚ ਟੰਗ ਅੜਾਉਣ ਦੀ।"

ਪ੍ਰਭਾਕਰ ਮਿਸ਼ਰ ਵੀ ਹੁਣ ਕੀ ਕਹਿੰਦੇ, ਅਚੂਤੀ ਉਹਨਾਂ ਨੂੰ ਉਥੋਂ ਖਿਚਦਾ ਹੋਇਆ ਲੈ ਗਿਆ। ਜਾਂਦੇ ਜਾਂਦੇ ਮਿਸ਼ਰ ਨੇ ਜਨੇਊ ਨੂੰ ਛੂਹ ਕੇ ਜਨੇਊ ਦੀ ਸੌਂਹ ਖਾਧੀ—"ਜੇ ਬ੍ਰਾਹਮਣ ਦਾ ਪੁੱਤਰ ਹੋਇਆ, ਤਾਂ ਇਹ ਕਰਕੇ ਵਿਖਾਵਾਂਗਾ।"

ਮੇਰੀ ਸਾਰੀ ਬੁੱਧੀ ਇਸ ਗੱਲ ਨੂੰ ਸੁਣ ਕੇ ਪਤਾ ਨਹੀਂ ਕਿਧਰ ਗੁਆਚ ਗਈ। ਹੁਣ ਸੋਚ ਕੇ ਹੈਰਾਨੀ ਹੁੰਦੀ ਹੈ ਕਿ ਉਸ ਵੇਲੇ ਮੇਰੇ ਦੋਵੇਂ ਪੈਰ ਸਿੱਧੀ ਤਰ੍ਹਾਂ ਖਲੋਤੇ ਕਿਵੇਂ ਸਨ। ਨਾਥ ਵੀਰੇ ਨੇ ਕਮਰੇ ਦੇ ਬਰਾਂਡੇ ਵਿਚ ਜਿਵੇਂ ਹੀ ਪੈਰ ਰਖਿਆ ਮੈਂ ਉਹਨਾਂ ਵਲ ਦੌੜੀ ਤੇ ਉਹਨਾਂ ਦੇ ਦੋਹਾਂ ਪੈਰਾਂ ਦੇ ਵਿਚਕਾਰ ਆਪਣਾ ਸਿਰ ਪਟਕ ਕੇ ਵਿਲਕ ਵਿਲਕ ਕੇ ਰੋਣ ਲਗੀ। ਮੈਂ ਰੋਂਦੀ ਰੋਂਦੀ ਕਹਿਣ ਲਗੀ—"ਤੁਸੀਂ ਕਿਉਂ ਮੇਰੇ ਲਈ ਇਸ ਤਰ੍ਹਾਂ ਖਤਰੇ ਨੂੰ ਵਾਜਾਂ ਮਾਰ ਰਹੇ ਹੋ ? ਮੈਨੂੰ ਘਰੋਂ ਕੱਢ ਦਿਓ ਸਾਰਾ ਸੰਕਟ ਹੀ ਮਿਟ ਜਾਏ।...ਜਾਓ ਬੁਲਾਉ ਉਹਨਾਂ ਨੂੰ...।"

ਦੋਹਾਂ ਹੱਥਾਂ ਨਾਲ ਫੜ ਕੇ ਮੈਨੂੰ ਉਠਾਉਣ ਤੋਂ ਬਾਅਦ ਉਹਨਾਂ ਨੇ ਮੇਰੇ ਹੰਝੂ ਪੂੰਝ ਦਿਤੇ ਤੇ ਮੁਸਕਾਉਂਦੇ ਹੋਏ ਕਹਿਣ ਲਗੇ—"ਅੱਛਾ ਠੀਕ ਹੈ, ਕੱਢ ਦਿਆਂਗਾ।"

## 33

ਬਸੰਤ ਬੀਤ ਗਿਆ। ਫੱਗਣ ਦੇ ਖਿੜੇ ਹੋਏ ਫੁੱਲਾਂ ਦੀਆਂ ਪੱਤੀਆਂ ਨੂੰ ਚੇਤਰ ਦੀ ਸੁੰਦਰਤਾ ਨਸ਼ਟ ਕਰਨ ਵਾਲਾ ਤੂਫਾਨ ਪਾਗਲ ਘੋੜੇ ਦੀ ਤਰ੍ਹਾਂ ਧੂੜ ਅਤੇ ਰੇਤ ਤਾੜਵਨ ਦੇ ਮਚਾਨ ਉਤੇ ਵਿਛਾਉਂਦਾ ਹੋਇਆ ਆ ਰਿਹਾ ਸੀ। ਲਗਿਆ—ਜ਼ਿੰਦਗੀ ਭਰ ਮੇਰੇ ਅੰਦਰ ਵੀ ਇਸੇ ਤਰ੍ਹਾਂ ਦਾ ਤੂਫਾਨ ਉਠਦਾ ਰਿਹਾ ਹੈ। ਸ਼ਾਦੀ ਤੋਂ ਬਾਅਦ ਇਹਨਾਂ ਦੋ ਸਾਲਾਂ ਵਿਚ ਥੋੜ੍ਹੀ ਜਿਹੀ ਵੀ ਸ਼ਾਂਤੀ ਨਹੀਂ ਮਿਲੀ ਇਸ ਜੀਵਨ ਨੂੰ ? ਸੰਸਾਰ ਵਿਚ ਜਿਸ ਚੀਜ਼ ਦੇ ਮਿਲਣ ਉਤੇ ਸਾਡੀ ਜ਼ਾਤ ਆਪਣੇ ਆਪ ਨੂੰ ਭਾਗਾਂ ਵਾਲੀ ਮੰਨਦੀ ਹੈ, ਉਹ ਸਭ ਤਾਂ ਮੈਨੂੰ ਵੀ ਮਿਲਿਆ ਸੀ। ਮਾ-ਬਾਪ, ਸਨੇਹ ਸੁਹਾਗ ਅਤੇ ਜ਼ਿਮੀਂਦਾਰ ਸੁਆਮੀ। ਭਲਾ ਕਿਹੜੀ ਗੱਲ ਦੀ ਕਮੀ ਸੀ ਮੇਰੇ ਨਸੀਬ ਵਿਚ। ਪਰ ਇਹ ਕੁਝ ਪ੍ਰਾਪਤ ਹੋਇਆਂ ਬਿਨ ਪ੍ਰਾਪਤ ਹੋ ਗਿਆ। ਸ਼ਾਦੀ ਦੇ ਲਈ ਕੀ ਸਾਰੀਆਂ ਦੇ ਪਤੀ ਉਹਨਾਂ ਦੇ ਮਨ ਮੁਤਾਬਕ ਮਿਲਦੇ ਹਨ ? ਜ਼ਿੰਦਗੀ ਭਰ ਇਸਤ੍ਰੀ ਨੂੰ ਸਿਰ ਉਤੇ ਬਿਠ ਈ ਰੱਖਦੇ ਹਨ। ਪਤੀ ਦੀ ਰੁਚੀ, ਪਤੀ ਦੇ ਹਾਲਾਤ ਦੇ ਅਨੁਰੂਪ ਹੀ ਆਪਣੇ ਆਪ ਨੂੰ

ਜ਼ਬਰਦਸਤੀ ਢਾਲਣਾ ਹੀ ਤਾਂ ਸਾਡੇ ਸਮਾਜ ਦਾ ਧਰਮ ਹੈ। ਨਾਰੀ ਜੀਵਨ ਦੀ ਸਾਰਥਕਤਾ ਵੀ ਇਸੇ ਵਿਚ ਹੀ ਮੰਨੀ ਗਈ ਹੈ। ਪਤੀ ਭਾਵੇਂ ਚਰਿਤਰਹੀਣ ਹੋਵੇ, ਪਰ ਪਤਨੀ ਉਸ ਨੂੰ ਪਰਮ ਨਿਰਵਿਕਾਰ ਰੂਪ ਨਾਲ ਦੇਵਤਾ ਮੰਨ ਕੇ ਉਸ ਦੀ ਪੂਜਾ ਕਰਦੀ ਰਹੇ। ਇਹੀ ਤਾਂ ਹੈ ਸਾਡੇ ਸ਼ਾਸਤਰ ਨਿਰਮਾਤਿਆਂ ਦਾ ਦ੍ਰਿੜ੍ਹ ਅਨੁਸ਼ਾਸਨ। ਪਰ ਮੈਂ ਉਹ ਕਿਥੇ ਕਰ ਸਕੀ? ਸਮਾਜ ਦਾ ਮੂੰਹ ਵੇਖ ਕੇ ਸੁਆਮੀ ਦੀ ਇੱਛਾ ਦੇ ਅਨੁਕੂਲ ਆਪਣੀ ਬਲੀ ਚੜ੍ਹਾਨ ਤੋਂ ਪਹਿਲਾਂ ਹੀ ਪਤੀ ਪ੍ਰੇਮ ਦਾ ਗੁਲਾਬੀ ਸੁਪਨਾ ਹਮੇਸ਼ਾਂ ਲਈ ਅੱਖਾਂ ਦੇ ਸਾਹਵਿਉਂ ਟੁੱਟ ਗਿਆ। ਮੇਰੀ ਜ਼ਿੰਦਗੀ ਦੀ ਗਤੀ ਤਾਂ ਇਸ ਦੇ ਉਲਟ ਸੀ। ਉਸ ਵੇਲੇ ਮੈਂ ਸੋਚਿਆ ਸੀ—ਚਲੋ ਚੰਗਾ ਹੋਇਆ ਇਸਤਰੀ ਹੋਣ ਦੀ ਮੇਰੀ ਇਹ ਨਕਲੀ ਅਦਾਕਾਰੀ ਤਾਂ ਖਤਮ ਹੋਈ। ਪਰ ਜਿਸ ਜਾਦੂ ਭਰੀ ਉਮੀਦ ਦੇ ਫੇਰ ਵਿਚ ਪੈ ਕੇ ਆਪਣੀ ਹਮੇਸ਼ਾਂ ਦੀ ਓਟ ਆਸਰੇ ਨੂੰ ਸਮੁੰਦਰ ਵਿਚ ਡੋਬ ਦਿਤਾ। ਆਪਣੇ ਮਨ ਦੀ ਇੱਛਾ ਨਾਲ ਰੰਗ ਇਸ ਜ਼ੋਬਨ ਮਤੇ ਜੀਵਨ ਦੀ ਵਿਅਰਥਤਾ ਵਿਚ ਪੈ ਕੇ ਉਸ ਦੇ ਨੇੜੇ ਹੋ ਕੇ ਵੀ ਤਾਂ ਉਸ ਨੂੰ ਪਾ ਨਹੀਂ ਸਕੀ। ਜ਼ਿੰਦਗੀ ਭਰ ਜਿਸ ਨੂੰ ਸੁਆਮੀ ਸਮਝਾ, ਮਨ ਦੀਆਂ ਸਾਰੀਆਂ ਕਾਮਨਾਵਾਂ ਜਿਸ ਦੇ ਕਦਮਾਂ ਵਿਚ ਉਲੱਦ ਕੇ ਨਿਸਚਿੰਤ ਹੋ ਜਾਣ ਦੀ ਠਾਣੀ ਹੋਈ ਸੀ, ਉਹ ਮੇਰੇ ਕੋਲ ਹੋ ਕੇ ਵੀ ਨਾ ਹੋਣ ਦੇ ਸਮਾਨ ਹਨ। ਰੱਬ ਨੇ ਨਾ ਜਾਣੇ ਇਸ ਜ਼ਿੰਦਗੀ ਨੂੰ ਇਕ ਸਰਾਪ ਵਿਚ ਉਲਝਾ ਕੇ ਇਸ ਤਰ੍ਹਾਂ ਕਿਉਂ ਲਾਚਾਰ ਕਰ ਦਿਤਾ। ਮੇਰੇ ਨਾਲ ਇਕ ਤਾਜ਼ੇ ਖਿੜੇ ਫੁੱਲ ਨੂੰ ਨਿਸ਼ਪਾਪ, ਨਿਸ਼ਕਲੰਕ ਜ਼ਿੰਦਗੀ ਨੂੰ ਉਲਝਾ ਕੇ ਭਲਾ ਕਿਹੜੀ ਮਨੋ ਕਾਮਨਾ ਪੂਰੀ ਹੋ ਗਈ। ਹੇ ਰੱਬਾ! ਮੈਂ ਅਜਿਹਾ ਤਾਂ ਕਦੀ ਵੀ ਨਹੀਂ ਸੀ ਚਾਹਿਆ—ਇਸ ਤਰ੍ਹਾਂ ਦੀ ਨਿੰਦਾ ਅਤੇ ਅਪਮਾਨ ਦੇ ਚਿਕੜ ਵਿਚ ਨਾਥ ਵੀਰ ਨੂੰ ਡੁਬੋਣ ਦੀ ਕਾਮਨਾ ਤਾਂ ਮੈਂ ਕਦੇ ਵੀ ਨਹੀਂ ਕੀਤੀ ਸੀ।

ਉਸ ਦਿਨ ਖਾਲੀ ਟੋਕਰੀ ਹੱਥ ਵਿਚ ਲੈ ਕੇ ਵਾਪਸ ਆ ਕੇ ਸਈਤਾ ਨੇ ਦੱਸਿਆ "ਪਿੰਡ ਵਾਲੇ ਸਾਰੇ ਇਕ ਹੋ ਗਏ ਹਨ। ਦੁਗਣੇ ਪੈਸੇ ਦੇਣ ਉਤੇ ਵੀ ਕਿਸੇ ਨੇ ਸਾਗ ਸਬਜ਼ੀ ਨੂੰ ਛੂਹਣ ਤਕ ਨਹੀਂ ਦਿਤਾ।"

ਨਾਥ ਵੀਰ ਨੇ ਕਿਹਾ—"ਅਜ ਤਾਂ ਬਾਜ਼ਾਰ ਲਗਣਾ ਹੈ ਨਾ? ਸਾਰੀਆਂ ਚੀਜ਼ਾਂ ਉਥੋਂ ਹੀ ਕਿਉਂ ਨਾ ਲਈਆਂ ਜਾਣ?"

ਸਈਤਾ ਹੱਸ ਕੇ ਕਹਿਣ ਲਗਾ—"ਬਾਬੂ ਅਜ ਕਦੋਂ ਬਾਜ਼ਾਰ ਲਗਣਾ ਹੈ, ਉਹ ਤਾਂ ਪਰਸੋਂ ਲਗੇਗਾ—ਇਹ ਦੋ ਦਿਨ ਕਿਵੇਂ ਕਟਣਗੇ? ਘਰ ਵਿਚ ਸਬਜ਼ੀ ਭਾਜੀ ਕੁਝ ਵੀ ਤਾਂ ਨਹੀਂ।"

ਮੈਂ ਹੱਥ ਦੇ ਇਸ਼ਾਰੇ ਨਾਲ ਸਈਤਾ ਨੂੰ ਕੋਲ ਬੁਲਾਇਆ। ਫਿਰ ਹੌਲੀ ਹੌਲੀ ਕਿਹਾ—"ਬੁੱਢਾ ਹੋ ਗਿਆ ਪਰ ਅਜੇ ਤਕ ਅਕਲ ਨਹੀਂ ਆਈ? ਸਬਜ਼ੀ ਨਹੀਂ ਮਿਲੀ ਤਾਂ ਉਹਨਾਂ ਨੂੰ ਜਾ ਕੇ ਦੱਸਣ ਦੀ ਕੀ ਲੋੜ ਹੈ? ਮੈਨੂੰ ਵੀ ਤਾਂ ਪਤਾ ਲਗੇ?"

ਸਈਤਾ ਘਬਰਾ ਕੇ ਬੋਲਿਆ—"ਲੈ ਭਲਾ ਮੈਨੂੰ ਕੀ ਪਤਾ ਸੀ? ਸਬਜ਼ੀ ਦਾ

ਕੀ ਇੰਤਜ਼ਾਮ ਕਰਨਾ ਹੈ ? ਮੈਂ ਹੌਲੀ ਜਿਹੀ ਸਈਤਾ ਨੂੰ ਸਮਝਾ ਕੇ ਰਸੋਈ ਵਿਚ ਚਲੀ ਗਈ। ਥੋੜ੍ਹੀ ਦੇਰ ਬਾਅਦ ਬਾਹਰ ਆ ਕੇ ਵੇਖਿਆ ਨਾਥ ਵੀਰਾ—ਉਥੇ ਬਰਾਂਡੇ ਦੇ ਥੰਭੇ ਨਾਲ ਟਿਕ ਕੇ ਬੈਠੇ ਹੋਏ ਸੀ। ਪਿਛੋਂ ਦੀ ਖੜੀ ਹੋ ਕੇ ਮੈਂ ਪੁੱਛਿਆ—ਇਤਨੀ ਦੇਰ ਹੋ ਗਈ ਨਹਾਉਣ ਨਹੀਂ ਜਾਣਾ ?

ਜਿਵੇਂ ਕੋਈ ਸੁਪਨੇ ਵਿਚੋਂ ਜਾਗਦਾ ਹੈ—ਕਹਿਣ ਲਗੇ, ''ਹਾਂ, ਲਿਆ ਜਰਾ ਤੇਲ ਦੇਹ।''

ਕਮਰੇ ਵਿਚੋਂ ਤੇਲ ਤੇ ਅੰਗੋਛਾ ਲਿਆ ਕੇ ਉਹਨਾਂ ਦੇ ਕੋਲ ਰੱਖ ਦਿੱਤਾ।

ਤੇਲ ਲਗਾਉਣ ਤੋਂ ਬਾਅਦ ਉਹ ਬੋਲੇ—''ਸਤੀ ਜਰਾ ਕਮਰੇ ਵਿਚੋਂ ਮੇਰੇ ਮਛਲੀ ਫੜਨ ਵਾਲੀ ਬੰਸੀ ਤਾਂ ਲੈ ਆ।''

ਹੁਣ ਬੰਸੀ ਦਾ ਕੀ ਕਰੋਗੇ ? ਮੈਂ ਪੁੱਛਿਆ।

''ਸਈਤਾ ਕਹਿ ਰਿਹਾ ਸੀ ਨਾ ਕਿ ਕੋਈ ਸਬਜ਼ੀ ਨਹੀਂ ਮਿਲੀ। ਮੈਂ ਕੋਈ ਮਛਲੀ ਵਛਲੀ ਹੀ ਫੜ ਕੇ ਵੇਖਦਾਂ''

ਮੈਂ ਕਿਹਾ—''ਤੁਸੀਂ ਨਹਾਉਣ ਜਾਉ ਉਸ ਦੀ ਚਿੰਤਾ ਕਰਨ ਲਈ ਘਰ ਵਿਚ ਹੋਰ ਲੋਕ ਵੀ ਤਾਂ ਹਨ''

''ਹਨ ਨਾ ? ਮੈਂ ਸੋਚ ਰਿਹਾ ਸੀ ਕਿ ਮੇਰੀ ਚਿੰਤਾ ਕਿਸੇ ਹੋਰ ਦੀ ਨਹੀਂ ਹੋਵੇਗੀ ? ਉਹ ਬੋਲੇ।

ਅੰਗੋਛਾ ਉਹਨਾਂ ਉਪਰ ਸੁੱਟ ਕੇ ਕਿਹਾ—''ਪਹਿਲੇ ਤੁਸੀਂ ਨਹਾਉ ਬਹੁਤ ਦੇਰ ਹੋ ਗਈ ਏ ?''

ਉਹ ਨਹਾਉਣ ਚਲੇ ਗਏ।

## 34

ਸ਼ਾਮ ਨੂੰ ਘਰ ਦੇ ਵਿਹੜੇ ਵਿਚ ਨਾਥ ਵੀਰਾ ਪੈਰ ਧੋ ਰਹੇ ਸੀ। ਮੈਂ ਉਹਨਾਂ ਦੇ ਕੋਲ ਖਲੋਤੀ ਹੋਈ ਸਾਂ। ਉਹ ਮੁਸਕਾਂਦੇ ਹੋਏ ਕਹਿਣ ਲਗੇ, ''ਕੀ ਗੱਲ ਏ ? ਇਸ ਵੇਲੇ ਜੋਗੀ ਸਬਜ਼ੀ ਹੈ ਨਾ ?''

ਮੈਂ ਕਿਹਾ—''ਇਹ ਗੱਲ ਨਹੀਂ''

''ਤਾਂ ਫਿਰ ?''

ਮਨ ਵਿਚ ਖੂਬ ਹੌਂਸਲਾ ਧਾਰ ਕੇ ਕਿਹਾ—''ਸਈਤਾ ਨੂੰ ਨਾਲ ਲੈ ਕੇ ਥੋੜ੍ਹੀ ਦੇਰ ਲਈ ਮੈਂ ਗੁਆਂਢ ਵਿਚ ਜਾਣਾ ਚਾਹੁੰਦੀ ਹਾਂ। ਉਹਨਾਂ ਦੇ ਮੂੰਹ ਤੋਂ ਮੁਸਕਾਣ ਦਾ ਆਖਰੀ ਚਿੰਨ੍ਹ ਵੀ ਮਿਟ ਗਿਆ।

ਮੇਰੀ ਗੱਲ ਸੁਣ ਕੇ ਬਹੁਤ ਦੇਰ ਤਕ ਕੁਝ ਸੋਚਣ ਤੋਂ ਬਾਅਦ ਉਹ ਬੋਲੇ—

''ਰਸਤੇ ਵਿਚ ਇਸੇ ਤਰ੍ਹਾਂ ਇਕੱਲੀ ਜਾਏਗੀ ?''

ਮੈਂ ਮਨ ਹੀ ਮਨ ਵਿਚ ਉਹਨਾਂ ਦੀ ਗੱਲ ਸੁਣ ਕੇ ਹੱਸੀ। ਪਤੀ ਦੇ ਘਰ ਟਿਕਾਣਾ ਨਹੀਂ ਮਿਲਿਆ ਤਾਹੀਓ ਤਾਂ ਘਰੋਂ ਬਾਹਰ ਪਈਂ ਹਾਂ। ਉਸ ਨੂੰ ਘਰ ਤੋਂ ਬਾਹਰ ਫਿਰ ਨਿਕਲਣ ਵਿਚ ਕਿਹੋ ਜਿਹੀ ਸ਼ਰਮ ?

ਮੈਂ ਕਿਹਾ—''ਭਲਾ ਹਨੇਰੇ ਵਿਚ ਕੌਣ ਦੇਖੇਗਾ ?''

''ਠੀਕ ਹੈ ਜਾਉ—ਪਰ ਜਲਦੀ ਵਾਪਸ ਆਵੀਂ, ਮੈਂ ਤੇਰਾ ਰਾਹ ਉਡੀਕਦਾ ਹਾਂ।''

ਕੁਝ ਭਲਾ ਬੁਰਾ ਸੋਚੇ ਬਗ਼ੈਰ ਸਈਤਾ ਨੂੰ ਨਾਲ ਲੈ ਕੇ ਘਰੋਂ ਬਾਹਰ ਨਿਕਲ ਪਈ। ਬਾਹਰ ਆ ਕੇ ਸਈਤਾ ਨੇ ਪੁੱਛਿਆ, ''ਧੀਏ ਕਿਧਰ ਚਲਣਾ ਏ''

ਮੈਂ ਕਿਹਾ—''ਪ੍ਰਭਾਕਰ ਮਿਸ਼ਰ ਦੇ ਘਰ''।

ਉਸ ਨੂੰ ਮੇਰੀ ਗੱਲ ਸੁਣ ਕੇ ਹੈਰਾਨੀ ਹੋਈ—ਕਹਿਣ ਲਗਾ ਉਹ ਪ੍ਰਭਾਕਰ ਮਿਸ਼ਰ ਜਿਸ ਨੇ ਸਾਰੇ ਪਿੰਡ ਨੂੰ ਇਕ ਪਾਸੇ ਕਰਕੇ ਸਾਨੂੰ ਸਭ ਤੋਂ ਇਕੱਲਾ ਕਰ ਦਿਤਾ ਹੈ ? ਕੀ ਤੈਨੂੰ ਇਸ ਗੱਲ ਦਾ ਨਹੀਂ ਪਤਾ ?

ਮੈਨੂੰ ਵੀ ਪਤਾ ਹੈ—''ਤੂੰ ਚਲ''।

ਮਨ-ਹੀ-ਮਨ ਗੁੱਸੇ ਵਿਚ ਬੁੜਬੁੜਾਉਂਦਾ ਹੋਇਆ ਉਹ ਅਗੇ ਅਗੇ ਤੁਰਨ ਲਗਾ। ਉਸ ਹਨੇਰੇ ਵਿਚ ਜਦ ਕਿ ਹੱਥ ਭਰ ਦੀ ਦੂਰੀ ਤੋਂ ਵੀ ਦੂਸਰੇ ਦਾ ਮੂੰਹ ਨਹੀਂ ਦਿਸਦਾ। ਮੈਂ ਰਾਹ ਦੇ ਕਿਨਾਰੇ ਤੁਰਨ ਲਗੀ ਕਿ ਕੋਈ ਕਿਧਰੇ ਵੇਖ ਨਾ ਲਵੇ ? ਪ੍ਰਭਾਕਰ ਮਿਸ਼ਰ ਦੇ ਵੇਹੜੇ ਦੇ ਘੇਰੇ ਵਿਚ ਸਈਤਾ ਨੂੰ ਦਰਵਾਜ਼ੇ ਉਪਰ ਬਿਠਾ ਕੇ ਮੈਂ ਅੰਦਰ ਚਲੀ ਗਈ। ਬਚਪਨ ਵਿਚ ਇਸ ਘਰ ਵਿਚ ਮੇਰਾ ਕਿਤਨਾ ਆਉਣ ਜਾਣ ਸੀ। ਬਾਪੂ ਜੀ ਕਈ ਵਾਰ ਸ਼ਾਮ ਨੂੰ ਮੈਨੂੰ ਇਥੇ ਛੱਡ ਜਾਂਦੇ ਸੀ। ਮਿਸ਼ਰ ਦੀ ਵਹੁਟੀ ਦੀ ਉਮਰ ਮੇਰੇ ਨਾਲੋਂ ਕੋਈ ਜ਼ਿਆਦਾ ਨਹੀਂ ਹੋਵੇਗੀ। ਬਚਪਨ ਵਿਚ ਉਹਨਾਂ ਦੇ ਨਾਲ ਹੀ ਮੈਂ ਅਸ਼ੋਕਾ[1] ਬੈਠੀ ਸੀ। ਉਸੇ ਰਿਸ਼ਤੇ ਨੂੰ ਧਿਆਨ ਵਿਚ ਰੱਖ ਕੇ ਮਨ ਵਿਚ ਹੌਂਸਲਾ ਧਾਰ ਮੈਂ ਇਤਨੀ ਦੂਰ ਆਈ ਹਾਂ। ਸ਼ਾਇਦ ਕੋਈ ਰਸਤਾ ਨਿਕਲ ਆਵੇ।

ਬਰਾਂਡੇ ਵਿਚ ਅਸ਼ੋਕਾ ਖੜ੍ਹੀ ਸੀ। ਮੈਨੂੰ ਵੇਖ ਕੇ ਕਹਿਣ ਲਗੀ—

''ਕੌਣ''

''ਮੈਂ, ਸਤੀ''।

ਨੇੜੇ ਆ ਕੇ ਅਣਪਛਾਣਿਆਂ ਵਾਂਗੂ ਵੇਖ ਕੇ ਉਚੀ ਸਾਰੀ ਕਹਿਣ ਲਗੀ—''ਦੂਰ ਹਟ, ਦੂਰ ਹਟ। ਭਗਵਾਨ ਦੀ ਕੋਠੜੀ ਹੈ, ਛੂਤ ਲਗ ਜਾਏਗੀ, ''ਮਨ ਵਿਚ ਜੋ

---

1 ਅਸ਼ੋਕਾ : ਅਸ਼ੋਕ ਅਸ਼ਟਮੀ ਦੇ ਦਿਨ ਅਸ਼ੋਕ ਫੁੱਲ ਦੀ ਕਲੀ ਆਪਸ ਵਿਚ ਇਕ ਦੂਜੇ ਨੂੰ ਚੰਗੀ ਤਰ੍ਹਾਂ ਖਿੜਾ ਕੇ ਦੋ ਲੜਕੀਆਂ ਆਪਸੀ ਸ਼ੋਕ ਜਾਂ ਦੁੱਖ ਨੂੰ ਘਟ ਜਾਂ ਸਾਂਝਾ ਕਰਨ ਲਈ ਜੋ ਰਿਸ਼ਤਾ ਬਣਾਉਂਦੀਆਂ ਹਨ, ਉਸ ਨੂੰ ਅਸ਼ੋਕ ਕਹਿੰਦੇ ਹਨ ਇਸਤੋਂ ਬਾਅਦ ਇਹ ਲੜਕੀਆਂ ਇਕ ਦੂਸਰੇ ਨੂੰ 'ਅਸ਼ੋਕ' ਕਹਿਕੇ ਬੁਲਾਉਂਦੀਆਂ ਹਨ। ਨਾਮ ਲੈ ਕੇ ਇਕ ਦੂਜੇ ਨੂੰ ਬੁਲਾਉਣਾ ਪਾਪ ਸਮਝਿਆ ਜਾਂਦਾ ਹੈ।

ਉਮੀਦ ਸੀ, ਉਹ ਵੀ ਇਸ ਇਕ ਗੱਲ ਨਾਲ ਚਕਨਾਚੂਰ ਹੋ ਗਈ। ਕੀ ਸੱਚ ਹੀ ਅੱਜ ਮੈਂ ਇਤਨੀ ਹੀਣ, ਇਤਨੀ ਅਪਵਿੱਤਰ ਹੋ ਗਈ ਹਾਂ ਕਿ ਪਰਛਾਵਾਂ ਪੈਂਦੇ ਹੀ ਸਭ ਕੁਝ ਅਪਵਿੱਤਰ ਹੋ ਜਾਏਗਾ ? ਪਰ ਜਨਮ ਦੇ ਅਧਿਕਾਰ ਨਾਲ ਸ੍ਰਿਸ਼ਟੀਕਰਤਾ ਦੀਆਂ ਨਜ਼ਰਾਂ ਵਿਚ ਇਹ ਕਿਸ ਤਰ੍ਹਾਂ ਵੱਡੀ ਹੈ ? ਸਿਰਫ਼ ਅੰਨ੍ਹੇ ਸਮਾਜ ਦੇ ਵਿਚਾਰ ਹੀਨ ਆਦੇਸ਼ਾਂ ਦੇ ਅਨੁਸਾਰ ਮੈਂ ਪੁਰਖ ਦੀ ਇੱਛਾ ਦੇ ਸਾਹਮਣੇ ਆਪਣੇ ਨਾਰੀਤਵ ਦੀ ਮਰਿਆਦਾ ਨੂੰ ਨਹੀਂ ਭੁੱਲ ਸਕੀ। ਸਿਰਫ਼ ਇਸੇ ਇਕ ਗੁਨਾਹ ਕਰਕੇ ਮੈਂ ਬਹੁਤ ਛੋਟੀ ਹੋ ਗਈ ਹਾਂ ? ਸ੍ਰਿਸ਼ਟੀ ਦੇ ਸਾਰੇ ਪ੍ਰਯੋਜਨ ਮੇਰੇ ਲਈ ਵਿਅਰਥ ਹਨ ? ਬਹੁਤ ਮੁਸ਼ਕਿਲ ਨਾਲ ਦਿਲ ਨੂੰ ਸੰਭਾਲਦੇ ਹੋਏ ਬੋਲੀ—"ਤੇਰੇ ਕੋਲੋਂ ਇਕ ਗੱਲ ਪੁਛਣੀ ਏ।"

ਕੇਹੜੀ ਗੱਲ—"ਉਸ ਨੇ ਪੁੱਛਿਆ"।

ਮੈਂ ਕਿਹਾ—"ਜ਼ਰਾ ਆਪਣੇ ਪਤੀ ਨੂੰ ਇਧਰ ਬੁਲਾ ?"

ਸ਼ਾਇਦ ਉਹ ਨਾਂਹ ਕਹਿਣ ਲਗੀ ਸੀ—ਫਿਰ ਪਤਾ ਨਹੀਂ ਕੀ ਸੋਚ ਕੇ ਅੰਦਰ ਗਈ। ਥੋੜ੍ਹੀ ਦੇਰ ਬਾਅਦ ਪ੍ਰਭਾਕਰ ਮਿਸ਼ਰ ਦੀ ਆਵਾਜ਼ ਵੇਹੜੇ ਵਿਚ ਸੁਣਾਈ ਦਿੱਤੀ। ਉਹ ਦੀ ਪਤਨੀ ਮੇਰੇ ਨੇੜੇ ਆ ਕੇ ਕਹਿਣ ਲਗੀ—'ਆ ਰਹੇ ਹਨ'।

ਮੈਂ ਪਲ ਵਿਚ ਹੀ ਸਾਰੀਆਂ ਗੱਲਾਂ ਠੀਕ ਤਰ੍ਹਾਂ ਸੋਚ ਸਮਝ ਕੇ ਬੋਲੀ—"ਉਹਨਾਂ ਤੋਂ ਪੁੱਛੋ, ਨਾਥ ਭਈਆ ਨੂੰ ਉਹਨਾਂ ਨੇ ਸਮਾਜ ਵਿਚੋਂ ਮੇਰੇ ਲਈ ਹੀ ਛੇਕਿਆ ਹੈ ਨਾ ? ਸਿਰਫ਼ ਮੇਰੇ ਲਈ ਹੀ ਨਾ ? ਪ੍ਰਭਾਕਰ ਮਿਸ਼ਰ ਦੀਵਾਰ ਦੇ ਸਹਾਰੇ ਖਲੋਤਾ ਸੀ। ਬੜੀ ਹੌਲੀ ਹੌਲੀ ਬੋਲਣ ਦੇ ਬਾਵਜੂਦ ਵੀ ਮੇਰੀਆਂ ਸਾਰੀਆਂ ਗੱਲਾਂ ਉਸ ਤਕ ਪਹੁੰਚ ਰਹੀਆਂ ਸਨ।

ਕੁਝ ਸਮਾ ਬੀਤ ਗਿਆ ਕੋਈ ਕੁਝ ਨਹੀਂ ਬੋਲਿਆ। ਉਸੇ ਚੁੱਪ ਤੋਂ ਹੀ ਮੈਨੂੰ ਆਪਣਾ ਜਵਾਬ ਮਿਲ ਗਿਆ। ਮੈਂ ਫਿਰ ਪੁੱਛਿਆ—"ਜੇ ਮੈਂ ਉਹਨਾਂ ਦਾ ਘਰ ਛੱਡ ਕੇ ਚਲੀ ਜਾਵਾਂ ਤਾਂ ਉਹਨਾਂ ਨੂੰ ਪਹਿਲੇ ਦੀ ਤਰ੍ਹਾਂ ਫਿਰ ਜ਼ਾਤ ਬਿਰਾਦਰੀ ਵਿਚ ਮਿਲਾ ਲਿਆ ਜਾਵੇਗਾ ਜਾਂ ਨਹੀਂ ?

ਪ੍ਰਭਾਕਰ ਮਿਸ਼ਰ ਨੇ ਕਿਹਾ—"ਬਿਲਕੁਲ ਮਿਲਾ ਲਿਆ ਜਾਏਗਾ। ਸਾਡਾ ਭਲਾ ਉਹਨਾਂ ਨਾਲ ਹੋਰ ਵਿਰੋਧ ਹੈ ਹੀ ਕੀ ? ਪਰ...ਪਰ...ਉਸ ਦਿਨ ਇਤਨੇ ਲੋਕਾਂ ਦੇ ਸਾਹਮਣੇ ਮੂੰਹ ਵਿਚ ਜੋ ਵੀ ਆਇਆ ਮੈਨੂੰ ਕਹਿ ਗਏ...।"

"ਉਸੇ ਦੇ ਲਈ ਹੀ ਤਾਂ ਮੈਂ ਮਾਫੀ ਮੰਗਣ ਆਈ ਹਾਂ—" ਮੈਂ ਕਿਹਾ। ਪ੍ਰਭਾਕਰ ਮਿਸ਼ਰ ਨੇ ਕਿਹਾ "ਇਸ ਬਲਾ ਦੇ ਟਲ ਜਾਣ ਨਾਲ ਇਹ ਗੱਲ ਵੀ ਬਿਨਾਂ ਫ਼ੈਸਲੇ ਦੇ ਥੋੜੇ ਹੀ ਰਹਿ ਜਾਏਗੀ।"

"ਇਹ ਬਲਾ ਮੈਂ ਹਾਂ, ਸਾਲ ਭਰ ਪਹਿਲਾਂ ਜਿਥੇ ਮੈਨੂੰ ਇਤਨਾ ਪਿਆਰ ਕੀਤਾ ਜਾਂਦਾ ਸੀ, ਅਜ ਮੈਂ ਸਾਰਿਆਂ ਦੇ ਦਿਲ ਵਿਚ ਕੰਡਾ ਬਣ ਕੇ ਚੁੱਭ ਰਹੀ ਹਾਂ। ਮੈਨੂੰ ਇਥੋਂ ਕਿਸੇ ਤਰ੍ਹਾਂ ਕੱਢਕੇ ਉਹਨਾਂ ਨੂੰ ਖੁਸ਼ੀ ਮਿਲੇਗੀ।"

ਮੈਂ ਉਹਨਾਂ ਦੇ ਘਰੋਂ ਬਾਹਰ ਚਲੀ ਆਈ। ਮੈਨੂੰ ਵੇਖ ਕੇ ਸਈਤਾ ਉਠ ਖਲੋਤਾ। ਮੇਰੇ ਅਗੇ ਅਗੇ ਰਸਤੇ ਤਕ ਆਇਆ। ਇਹ ਲੋਕ ਪਿਆਰ ਸਨੇਹ ਨੂੰ ਸਮਾਜ ਦੇ ਤਰਾਜੂ ਉਤੇ ਤੋਲਦੇ ਹਨ। ਦਿਲ ਦਾ ਕੋਈ ਮੁੱਲ ਨਹੀਂ। ਆਉਂਦੀ ਵਾਰ "ਅਸ਼ੋਕਾ"

ਨੂੰ "ਜਾਂਦੀ ਹਾਂ" ਤਕ ਨਹੀਂ ਕਹਿਕੇ ਆਈ ।

ਮੈਨੂੰ ਲਗਿਆ—ਮੈਂ ਠੀਕ ਹੀ ਕੀਤਾ ਹੈ ।

## 35

ਉਦੋਂ ਤਕ ਨਾਥ ਵੀਰਾ ਚਬੂਤਰੇ ਉਤੇ ਬੈਠੇ ਮੇਰਾ ਇੰਤਜ਼ਾਰ ਕਰ ਰਹੇ ਸੀ । ਸ਼ਰਮ ਨਾਲ ਉਹਨਾਂ ਦੇ ਕੋਲ ਨਹੀਂ ਗਈ—ਮਤੇ ਪੁੱਛ ਨਾ ਬਹਿਣ ਕਿ ਮੈਂ ਕਿਥੇ ਗਈ ਸਾਂ ।

ਖਾ ਪੀ ਕੇ ਨਾਥ ਵੀਰ ਸੌਣ ਲਈ ਚਲਿਆ ਗਿਆ । ਵੇਹੜਾ ਤੁਰੰਤ ਸੁੰਨਸਾਨ ਹੋ ਗਿਆ । ਕਮਰੇ ਵਿਚ ਮੈਂ ਅਧਮੋਈ ਹੋਈ ਪਈ ਸਾਂ । ਉਸ ਦਿਨ ਮੈਨੂੰ ਨੀਂਦ ਆਉਣ ਦੀ ਕੋਈ ਉਮੀਦ ਨਹੀਂ ਸੀ । ਇਕੱਲੀ ਹੋਣ ਕਰਕੇ ਦਿਨ ਭਰ ਦੀਆਂ ਸਾਰੀਆਂ ਚਿੰਤਾਵਾਂ ਨੇ ਮੈਨੂੰ ਇਕੱਠਾ ਹੀ ਆਣ ਘੇਰਿਆ ? ਖਾਸ ਚਿੰਤਾ ਤਾਂ ਨਾਥ ਵੀਰੇ ਦੀ ਸੀ । ਸੱਚ ਹੀ ਤਾਂ ਸੀ, ਕਿਸ ਹੱਕ ਨਾਲ, ਉਹਨਾਂ ਦੇ ਘਰ ਰਹਿ ਕੇ ਮੈਂ ਉਹਨਾਂ ਨੂੰ ਇਸ ਤਰ੍ਹਾਂ ਹਰ ਪਾਸਿਉਂ ਮਾਰ ਰਹੀ ਸੀ । ਉਹਨਾਂ ਦਾ ਗੌਰਵ, ਉਹਨਾਂ ਦੀ ਪ੍ਰਤਿਸ਼ਠਾ ਮੈਂ ਕਿਸ ਹੱਕ ਨਾਲ ਇਸ ਤਰ੍ਹਾਂ ਬਰਬਾਦ ਕਰਾਂ ? ਅੰਬ ਦੇ ਬਾਗਾਂ ਦੀ ਗਹਿਰੀ ਚੁਪ ਨੂੰ ਗਿਦੜ ਦੋ ਵਾਰ ਹੁਆਂਕ ਕੇ ਤੋੜ ਬੈਠੇ ਸਨ । ਹੌਲੀ ਹੌਲੀ ਬਿਸਤਰੇ ਤੋਂ ਉਠੀ । ਆਲੇ ਵਿਚ ਨਾਥ ਵੀਰੇ ਦੀ ਪੜ੍ਹਾਈ ਦੇ ਦਿਨਾਂ ਦੀ ਇਕ ਕਾਪੀ ਤੇਲ ਵਿਚ ਲਿਖੀ ਪਤਾ ਨਹੀਂ ਕਦੋਂ ਦੀ ਪਈ ਸੀ । ਉਸ ਦੇ ਦੋ ਪੰਨੇ ਪਾੜ ਕੇ ਮੈਂ ਲਿਖਣ ਲਗ ਪਈ...। "ਵਿਅਰਥ ਜੀਵਨ ਦੇ ਅੰਤਮ 'ਆਸਰੇ' ਦੇ ਨੇੜੇ ਖਲੋਕੇ ਤੁਹਾਨੂੰ ਇਹ ਪੱਤਰ ਲਿਖ ਰਹੀ ਹਾਂ । ਜਾਣਦੀ ਹਾਂ—ਜਿਸ ਸਮੇਂ ਤੁਸੀਂ ਇਹ ਪੱਤਰ ਪੜ੍ਹੋਗੇ ਮੈਂ ਤੁਹਾਡੇ ਕੋਲ ਨਹੀਂ ਹੋਵਾਂਗੀ । ਫਿਰ ਵੀ ਮੇਰੇ ਹੱਥ ਦਾ ਲਿਖਿਆ ਇਹ ਪੱਤਰ ਮੇਰੀ ਵਿਦਿਆ ਦੀ ਮੂਕ ਘੜੀ ਦਾ ਸਾਖ ਹੈ । ਅਤੇ ਤੁਸੀਂ ਇਸ ਨੂੰ ਇਕ ਇਕ ਸ਼ਬਦ ਕਰਕੇ ਨਹੀਂ ਪੜ੍ਹੋਗੇ । ਕੌਣ ਜਾਣੇ; ਮੈਂ ਉਸ ਸਮੇਂ ਕਿਤਨੀ ਅਗੇ ਨਿਕਲ ਗਈ ਹੋਵਾਂਗੀ । ਜ਼ਿੰਦਗੀ ਦੀ ਅਸੀਮ ਅਸਫ਼ਲਤਾ ਵਿਚ ਇਹੀ ਮੇਰਾ ਅਨੰਦ ਹੈ । ਸਾਰੀ ਜ਼ਿੰਦਗੀ ਤੁਹਾਨੂੰ ਵਿਅਰਥ ਹੀ ਕਿਤਨਾ ਪਰੇਸ਼ਾਨ ਕੀਤਾ, ਸਿਰਫ ਆਪਣੇ ਸੁਖਮਈ ਸੁਪਨਿਆਂ ਦੇ ਪਿੱਛੇ ਲਗ ਕੇ ਆਪਣਾ ਰਾਹ ਭਟਕ ਕੇ; ਮੇਰੇ ਲਈ ਤੁਸੀਂ ਕਿਤਨੇ ਬੇਇਜ਼ਤ ਹੋਏ । ਕਿਤਨੇ ਨੀਂਵੇ ਹੋਏ । ਅਜ ਇਸ ਪਾਪ ਦਾ ਪਛਤਾਵਾ ਕਰਨ ਲਈ ਮੈਂ ਤੁਹਾਨੂੰ ਛੱਡ ਕੇ ਜਾ ਰਹੀ ਹਾਂ...ਪਰ ਕਿਥੇ ?...ਤਹਿ ਨਹੀਂ ਕੀਤਾ, ਤਹਿ ਕਰਨਾ ਜ਼ਰੂਰੀ ਵੀ ਨਹੀਂ । ਸਿਰਫ਼ ਇਤਨਾ ਜਾਣਦੀ ਹਾਂ ਮੈਨੂੰ ਜਾਣਾ ਹੀ ਹੋਵੇਗਾ । ਚਾਰੇ ਪਾਸੇ ਸ਼ਾਂਤੀ ਹੈ । ਗਹਿਰੇ ਹਨੇਰੇ ਵਿਚ ਦਿਸ਼ਾਵਾਂ ਗੁਆਚ ਗਈਆਂ ਹਨ । ਸਿਰਵ ਮੇਰੇ ਸਾਹਮਣੇ ਰਖਿਆ—ਇਹ ਨਿੱਕਾ ਜੇਹਾ ਦੀਵਾ ਕੰਨ ਲਗਾਕੇ ਮੇਰੀ ਗੱਲ ਸੁਣ ਰਿਹਾ ਹੈ । ਬਹੁਤ ਦੂਰ ਅਸਮਾਨ ਵਿਚ ਇਕ ਟਟੈਹਿਰੀ ਲੰਮੀ ਉਦਾਸੀ—ਭਰੀ ਅਵਾਜ਼ ਨਾਲ ਰਾਤ ਦੀ ਖਾਮੋਸ਼ੀ ਵਿਚ ਇਕ ਕਰੁਣਾ ਦੀ ਲੀਹ ਪਾ ਗਈ ਹੈ । ਰਾਤ ਬਹੁਤ ਵੀਰਾਨ ਬੇਸ਼ਬਦ ਲਗ ਰਹੀ ਹੈ । ਮੇਰੀਆਂ ਅਜੇਹੀਆਂ ਕਈ ਨਿਰਸ਼ਬਦ ਰਾਤਾਂ, ਕਈ ਵੀਰਾਨ ਦੁਪਹਿਰਾਂ ਤੁਹਾਡੀਆਂ ਹੀ ਯਾਦਾਂ ਵਿਚ ਬੀਤੀਆਂ ਹਨ । ਮੇਰੇ ਜੀਵਨ ਦੀ

ਮਿੱਠੀ ਬੁਝਾਰਤ । ਮੇਰੇ ਕਈ ਦਿਨ ਰਾਤਾਂ ਤੁਹਾਡੀਆਂ ਸਨੇਹ—ਯਾਦ ਦੇ ਸੁਨਹਿਰੀ ਜਾਲ ਬੁਣਦੇ ਬੁਣਦੇ ਬੀਤੇ ਹਨ । ਇਸ ਵਿਅਰਥ ਜੀਵਨ ਦੀ ਲੈਅ ਹੀਣ ਇਕੱਲਤਾ ਵਿਚ ਸਿਰਫ ਇਤਨਾ ਹੀ ਮੇਰਾ ਚਰਮ ਸੁਖ ਹੈ ।...ਮੈਂ ਇਥੇ ਬੈਠੀ ਲਿਖ ਰਹੀ ਹਾਂ...ਰਸੋਈ ਘਰ ਤੋਂ ਬਿਲੀ ਆ ਕੇ ਥੋੜ੍ਹੀ ਦੇਰ ਮੇਰੇ ਮੂੰਹ ਵਲ ਵੇਖਦੀ ਖੜੀ ਰਹੀ ਹੈ । ਪਤਾ ਨਹੀਂ ਕੀ ਸੋਚ ਕਮਰੇ ਦੇ ਬਰਾਂਡੇ ਦੇ ਕੋਨੇ ਵਿਚ ਜਾ ਕੇ ਸੌਂ ਗਈ ਹੈ । ਕਲ ਸਵੇਰ ਹੋਣ ਤਕ ਤੈਨੂੰ ਤਾ ਵੇਖੇਗੀ, ਕਲ ਸ਼ਾਮ ਨੂੰ ਵੀ...ਇਸੇ ਤਰ੍ਹਾਂ ਜਦ ਤਕ ਜੀਵੇਗੀ ਤੈਨੂੰ ਹਰ ਰੋਜ਼ ਵੇਖੇਗੀ—ਮੈਂ ਜਾ ਰਹੀ ਹਾਂ । ਕਿਉਂਕਿ ਜਾਣ ਤੋਂ ਬਿਨਾਂ ਮੇਰੇ ਕੋਲ ਹੋਰ ਕੋਈ ਚਾਰਾ ਨਹੀਂ । ਜਾਂਦੇ ਸਮੇਂ ਮੇਰੀ ਕਿਸੇ ਨਾਲ ਕੋਈ ਸ਼ਕਾਇਤ ਨਹੀਂ । ਕਿਸੇ ਉਤੇ ਗੁੱਸਾ ਜਾਂ ਦੋਸ਼ ਵੀ ਨਹੀਂ ।...ਤੂੰ ਉਸ ਕਮਰੇ ਵਿਚ ਕਿਤਨਾ ਨਿਸਚਿੰਤਾ ਸੁੱਤਾ ਹੈਂ । ਗਹਿਰੀ ਨੀਂਦ ਦੇ ਸਾਹ ਦੀ ਆਵਾਜ਼ ਵਿਚ ਵਿਚ ਮੇਰੇ ਕੰਨਾਂ ਨੂੰ ਅਸਪਸ਼ਟ ਰੂਪ ਵਿਚ ਸੁਣਾਈ ਦੇ ਰਹੀ ਹੈ । ਤੁਹਾਡੇ ਕਮਰੇ ਦੇ ਬੂਹੇ ਪਟਾਕ ਕਰਕੇ ਵਜੇ ਹਨ—ਸ਼ਾਇਦ ਹਵਾ ਨਾਲ । ਕਮਰੇ ਵਿਚ ਖੂਬ ਹੌਲੀ ਹੌਲੀ ਆ ਕੇ ਹਵਾ ਤੇਰੇ ਪੈਰਾਂ ਉਤੇ ਹੱਥ ਫੇਰ ਗਈ ਹੋਵੇਗੀ । ਇਥੇ ਬੈਠੇ ਮੇਰੀ ਇੱਛਾ ਵੀ ਧੀਮੀ ਗਤੀ ਨਾਲ ਤੁਹਾਡੇ ਕਮਰੇ ਵਿਚ ਜਾਣ ਦੀ ਹੋ ਰਹੀ ਹੈ । ਕਾਸ਼; ਪਾਸ ਖੜੀ ਹੋ ਕੇ ਜ਼ਿੰਦਗੀ ਭਰ ਦਾ ਪਸੀਨਾ ਤੇਰੇ ਮੱਥੇ ਤੋਂ ਪੂੰਝ ਸਕਦੀ ।...ਜੀਵਨ ਵਿਚ ਮੈਂ ਤੇਰੀ ਕਾਮਨਾ ਕੀਤੀ ਹੈ, ਪਰ ਹੱਕ ਨਹੀਂ ਮੰਗਿਆ । ਹਮੇਸ਼ਾ ਇਤਨਾ ਨੇੜੇ ਹੋ ਕੇ ਵੀ ਕਦੇ "ਪ੍ਰਾਪਤ ਕਰਾਂਗੀ" ਦੀ ਉਮੀਦ ਨਾਲ ਅਜ ਤਕ ਮਨ ਕਰਕੇ ਬੰਨੀ ਰਹੀ ਹਾਂ । ਹੁਣ ਉਹ ਉਮੀਦ ਮੇਰੀ ਅੰਤਿਮ ਪੂੰਜੀ ਵੀ ਖਤਮ ਹੋ ਗਈ ਹੈ ।

...ਤੇਰੇ ਕਮਰੇ ਵਿਚ ਹਨੇਰਾ ਹੈ । ਜਾਂਦੀ ਵਾਰ ਅਖੀਰਲੀ ਵਾਰ ਤੇਰਾ ਮੂੰਹ ਵੀ ਵੇਖ ਨਹੀਂ ਸਕੀ । ਹੋਰ ਕੁਝ ਘੜੀਆਂ ਬਾਅਦ ਸਵੇਰਾ ਹੋ ਜਾਏਗਾ । ਤੈਨੂੰ ਸਭ ਕੁਝ ਸਾਫ਼ ਦਿਸੇਗਾ, ਪਰ ਮੈਨੂੰ ਨਹੀਂ । ਜ਼ਿੰਦਗੀ ਭਰ ਇਸਤਰ੍ਹਾਂ ਦੇ ਹਨੇਰੇ ਵਿਚ ਤੇਰਾ ਮੁਸਕਰਾਂਦਾ ਚੇਹਰਾ ਯਾਦ ਕਰਕੇ ਮੈਨੂੰ ਆਪਣੇ ਵਿਚ ਹੌਂਸਲਾ ਪੈਦਾ ਕਰਨਾ ਹੋਵੇਗਾ । ਜਾਂਦੀ ਵਾਰੀ ਜੀਅ ਬਹੁਤ ਕਰ ਰਿਹਾ ਹੈ ਕਿ ਤੈਨੂੰ ਕਹਿ ਕੇ ਜਾਵਾਂ । ਪਰ ਇਹ ਜਾਣਦੀ ਹਾਂ ਫਿਰ ਤੂੰ ਮੈਨੂੰ ਜਾਣ ਨਹੀਂ ਦੇਵੇਂਗਾ ? ਤੇ ਆਪਣੇ ਅਸੀਮ ਲ ਲਚ ਦੇ ਲਈ—ਤੂੰ ਭਲਾ ਮੈਨੂੰ ਕਲਪਿਤ ਪਛਤਾਵਾ ਕਰਨ ਦੇਵੇਂਗਾ ?

ਮੈਨੂੰ ਜ਼ਿਆਦਾ ਨਾ ਲੱਭਣਾ । ਇਸ ਬਦਨਸੀਬ ਲਈ ਬੇਕਾਰ ਇਧਰ ਉਧਰ ਦੌੜਕੇ ਅਨਿਯਮਤ ਨਾ ਹੋਣਾ । ਉਂਜ ਬੇਨੇਮੇ ਹੋਣ ਲਈ ਤੈਨੂੰ ਕੋਈ ਰੋਕਣ ਵਾਲਾ ਵੀ ਨਹੀਂ । ਅਜ ਤੋਂ ਤੇਰੀ ਛੁੱਟੀ ਹੈ ! !...ਹਰ ਦਿਨ ਦਾ ਜਾਣਿਆ ਪਛਾਣਿਆ ਇਹ ਘਰ, ਘਰ ਦੀ ਹਰ ਇਕ ਇੱਟ, ਵਿਹੜੇ ਦੀ ਮਿੱਟੀ ਦਾ ਹਰੇਕ ਕਣ, ਅਜ ਸਾਰਿਆਂ ਤੋਂ ਮੈਂ ਹਮੇਸ਼ਾਂ ਦੇ ਲਈ ਵਿਦਾ ਲੈ ਕੇ ਜਾ ਰਹੀ ਹਾਂ । ਪ੍ਰਭਾਤ ਦਾ ਤਾਰਾ ਦਿਸਣ ਲਗ ਪਿਆ ਹੈ । ਸਵੇਰ ਹੋਣ ਵਿਚ ਹੁਣ ਜਿਆਦਾ ਵਕਤ ਨਹੀਂ । ਥੋੜ੍ਹੀ ਦੇਰ ਬਾਅਦ ਹਨੇਰੇ ਵਿਚ ਵੀ ਰਸਤੇ ਦਿਸਣ ਲਗਣਗੇ । ਪਰ ਉਸ ਹਨੇਰੇ ਦੇ ਹਨੇਰੇ ਵਿਚ ਮੇਰਾ ਤੁੱਛ ਸਰੀਰ ਹੋਵੇਗਾ ਜੋ ਹਮੇਸ਼ਾਂ ਦੇ ਲਈ ਗੁਆਚ ਜਾਵੇਗਾ ।...ਜਾ ਰਹੀ ਹਾਂ । ਸਤੀ ਨਾਮ ਦੀ ਕੋਈ ਸੀ, ਇਸ ਗੱਲ ਨੂੰ ਹੁਣ ਯਾਦ ਨਾ ਕਰਨਾ । ਬੇਕਾਰ ਸੋਚ ਸੋਚ ਕੇ

ਸਰੀਰ ਨੂੰ ਦੁੱਖ ਨਾ ਦੇਣਾ, ਮੇਰੇ ਸੋਨਾ ! ਹੈਂ ਨਾ ?

ਹਨੇਰੇ ਵਿਚੋਂ ਮੈਂ ਹੌਲੀ ਹੌਲੀ ਆਪਣੇ ਕਮਰੇ 'ਚੋਂ ਬਾਹਰ ਆ ਕੇ ਸਾਵਧਾਨੀ ਨਾਲ ਇਕ ਵਾਰ ਚਾਰੋ ਪਾਸੇ ਦੇਖਿਆ । ਕਿਧਰੇ ਵੀ ਕੋਈ ਨਹੀਂ ਸੀ । ਪੈਰ ਦਬਾ ਦਬਾ ਕੇ ਰੱਖਦੀ ਹੋਈ ਨਾਥ ਵੀਰੇ ਦੇ ਸੌਣ ਦੇ ਕਮਰੇ ਦੇ ਦਰਵਾਜ਼ੇ ਦੇ ਅਗੇ ਜਾ ਖਲੋਤੀ । ਰੋਜ਼ ਦੀ ਤਰ੍ਹਾਂ ਬੂਹੇ ਭਿੜੇ ਹੋਏ ਹਨ । ਸਾਹ ਰੋਕ ਕੇ ਅੰਦਰ ਵਲ ਵੇਖਿਆ । ਹਨੇਰੇ ਵਿਚ ਕੁਝ ਵਿਖਾਈ ਨਹੀਂ ਦਿਤਾ । ਸੋਚਿਆ, ਚੰਗਾ ਹੈ । ਕਿਤਨੀ ਮੁਸ਼ਕਿਲ ਨਾਲ ਅਜ ਮਨ ਨੂੰ ਕਾਬੂ ਵਿਚ ਕਰਕੇ ਉਹਨਾਂ ਦੀ ਭਲਾਈ ਦੇ ਲਈ ਇਥੋਂ ਵਿਦਾ ਹੋ ਰਹੀ ਹਾਂ । ਜੇ ਇਸ ਵੇਲੇ ਉਹਨਾਂ ਦੀ ਸੂਰਤ ਵੇਖ ਲੈਂਦੀ ਤਾਂ ਮੇਰੇ ਮਨ ਦਾ ਧੀਰਜ ਟੁੱਟ ਜਾਂਦਾ । ਫਿਰ ਤੋਂ ਜਾਣਾ ਮੁਸ਼ਕਿਲ ਹੋ ਜਾਣਾ ਸੀ ।

ਉਥੇ ਉਸ ਡਿਉੜੀ ਉਤੇ ਮੱਥਾ ਟੇਕ ਕੇ ਪ੍ਰਣਾਮ ਕੀਤਾ । ਹੁਣ ਤਕ ਜਿਤਨਾ ਧੀਰਜ, ਜਿਤਨੀ ਕਠੋਰਤਾ ਮਨ ਵਿਚ ਸੰਚਿਤ ਕਰਕੇ ਰੱਖੀ ਸੀ, ਉਹ ਸਭ ਪਲ ਭਰ ਲਈ ਚੂਰ ਚੂਰ ਹੋ ਗਏ । ਰੋਣ ਨੂੰ ਚੁੰਨੀ ਦੇ ਪਲੇ ਨਾਲ ਜਿੰਦ ਜਾਨ ਨਾਲ ਦਬਾ ਕੇ ਉਥੋਂ ਦੌੜ ਪਈ । ਹੌਲੀ ਜੇਹੀ ਵੇਹੜੇ ਦੇ ਬੂਹੇ ਖੋਲ ਕੇ ਬਾਹਰ ਆ ਖਲੋਤੀ ।

ਉਪਰ ਚਾਂਦੀ ਦੇ ਤਾਰੇ ਜੜੇ ਹੋਏ ਹਨ । ਇਸ ਅਸੀਮ ਸਵਰਗ ਦੇ ਥਲੇ ਰੱਬ ਦੀ ਦੁਨੀਆਂ ਵਿਚ ਮੈਂ ਅਜ ਇਕੱਲੀ ਹਾਂ । ਮਰਨ ਜਾਣ ਤਕ ਵੀ 'ਹਾਇ' ਕਹਿਣ ਵਾਲਾ ਕੋਈ ਨਹੀਂ । ਜ਼ਿੰਦਗੀ ਵਿਚ ਮੈਨੂੰ ਕੀ ਕੁਝ ਨਹੀਂ ਮਿਲਿਆ ਸੀ ? ਪਰ ਇਸ ਬਦਨਸੀਬ ਤਕਦੀਰ ਨੇ ਕੀ ਸਿਹਾ ? ਅੰਤ ਵਿਚ, ਜੀਵਨ ਦਾ ਅੰਤਿਮ ਉਦੇਸ਼ ਸਮਝ ਕੇ ਇਹਨਾਂ ਪੈਰਾਂ ਥੱਲੇ ਆਸਰਾ ਮੰਗਿਆ ਸੀ, ਪਰ ਰੱਬ ਨੇ ਇਹ ਆਸਰਾ ਵੀ ਖੋਹ ਲਿਆ ।

ਬਾਹਰ ਚਬੂਤਰੇ ਦੀ ਦੀਵਾਰ ਉਤੇ ਸਿਰ ਟਿਕਾ ਕੇ ਸੋਚਿਆ, ਇਕ ਪ੍ਰਚੰਡ ਧੂਮ ਕੇਤੂ (ਪੂਛਲ ਤਾਰੇ) ਦੀ ਤਰ੍ਹਾਂ ਮੇਰੇ ਇਸ ਜੀਵਨ ਨੇ ਜਿਸ ਉਤੇ ਵੀ ਨਜ਼ਰ ਪਾਈ, ਉਸੇ ਦਾ ਸਰਬਨਾਸ਼ ਕਰਕੇ ਛੱਡਿਆ । ਹਨੇਰੇ ਦੇ ਵਿਸਤ੍ਰਿਤ ਸਾਮਰਾਜ ਵਿਚ ਗਿਦੜ ਇਕ ਵਾਰ ਫਿਰ ਹੁਆਂਕੇ । ਸਵੇਰ ਹੋਣ ਵਿਚ ਹੁਣ ਦੇਰ ਨਹੀਂ । ਚੌਂਕ ਕੇ ਚਬੂਤਰੇ ਤੋਂ ਹੇਠਾਂ ਉਤਰ ਆਈ । ਤਾਰਿਆਂ ਦੇ ਉਜਾਲੇ ਵਿਚ ਘਰ ਵਲ ਆਖਰੀ ਵਾਰ ਵੇਖ ਕੇ ਜਲਦੀ ਜਲਦੀ ਚਲ ਪਈ । ਜਿਸ ਪਾਸੇ ਵੀ ਇਹ ਦੋਵੇਂ ਅੱਖਾਂ ਰਸਤਾ ਬਣਾਂਦੀਆਂ ਜਾ ਰਹੀਆਂ ਸਨ । ਰਸਤੇ ਦੇ ਦੋਵੇਂ ਪਾਸਿਆਂ ਦੇ ਰੁੱਖ ਹਨੇਰੇ ਵਿਚ ਪੱਥਰ ਬਣ ਕੇ ਖਲੋਤੇ ਸੀ । ਮਾਨੋ ਸੁਪਨਪੁਰੀ ਦੀ ਕਿਸੇ ਚਾਂਦੀ ਦੀ ਛੜੀ ਨੂੰ ਛੋਹ ਕੇ ਇਹ ਸਾਰੇ ਸੌਂ ਗਏ ਹੋਣ ! ਸਿਰਫ਼ ਉਹਨਾਂ ਦੇ ਵਿਚ ਵਿਚ ਕਿਧਰੇ ਕਿਧਰੇ ਜੁਗਨੂੰ ਚਮਕ ਰਹੇ ਸਨ, ਚਾਂਦੀ ਦੇ ਤਾਰਿਆਂ ਦੀ ਤਰ੍ਹਾਂ । ਮੈਂ ਇਕ ਪਾਸੇ ਮੂੰਹ ਕਰਕੇ ਤੁਰਦੀ ਚਲੀ ਜਾ ਰਹੀ ਸਾਂ । ਲਗਦਾ ਹੈ, ਇਸ ਜਨਮ ਵਿਚ ਇਹ ਰਸਤਾ ਖਤਮ ਨਹੀਂ ਹੋਵੇਗਾ ? ਪਤਾ ਨਹੀਂ ਕਦੋਂ ਥੋੜਾ ਉਜਾਲਾ ਹੋ ਗਿਆ । ਗਹਿਰੇ ਹਨੇਰੇ ਦੇ ਫਿਕੇ ਹੁੰਦੇ ਹੀ ਪਿੰਡ ਦਿਸਣ ਲਗਾ । ਚਲਦੇ ਅਚਾਨਕ ਥਕ ਕੇ ਇਕ ਜਗਾ ਉਪਰ ਖਲੋ ਗਈ । ਅਗੇ ਨਦੀ ਸੀ...।

---

ਛਾਪਕ : ਜਨਤਕ ਪ੍ਰੈਸ, 159, ਲਾਜਪਤ ਰਾਏ ਮਾਰਕੀਟ,
ਚਾਂਦਨੀ ਚੌਕ, ਦਿੱਲੀ-110006